# ਤਰਕਸ਼ੀਲ

ਮਈ 1999

10/-

## ਮਿੱਟੀ ਦੇ ਇਬਲੀਸ

ਡਾਢੇ ਸਾਹਵੇਂ ਸਿਰ ਚੁੱਕਿਆ
ਤੇ ਮਿਲਿਆ ਦੇਸ਼ ਨਿਕਾਲਾ
ਤੇਰੀ ਰੂਹ ਨੂੰ ਸੇਕ ਰਿਹਾ ਹੈ
ਭੱਖਦੇ ਸਾਹ ਦਾ ਪਾਲਾ
ਇਸ਼ਕੇ ਦੀ ਲਾ ਜਾਗ ਦਿਲੇ ਨੂੰ
ਲਾਹ ਹਨੇਰੇ ਦਾ ਜਾਲ਼ਾ
ਤੇਰਾ ਇਸ਼ਕ ਮੁਬਾਰਕ ਤੈਨੂੰ
ਪੀ ਚਾਨਣ ਦਾ ਪਿਆਲਾ

—ਅਫ਼ਜ਼ਲ ਸਾਹਿਰ

★ ਪਾਕਿਸਤਾਨੀ ਕਵੀ ਅਫ਼ਜ਼ਲ ਸਾਹਿਰ ਨਾਲ ਮੁਲਾਕਾਤ
★ ਕੀ ਭੁਚਾਲ ਤੋਂ ਬਚਿਆ ਜਾ ਸਕਦਾ ਹੈ
★ ਯੋਗ ਸਾਧਨਾ
★ ਬਾਂਝਪਣ ਕਿਉਂ
★ ਬ੍ਰਹਿਮੰਡ ਦੀ ਉਤਪਤੀ ਬਾਰੇ ਬਹਿਸ ਜਾਰੀ ਹੈ
★ ਪ੍ਰੇਤ-ਆਤਮਾ ਵਾਲਾ ਘਰ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



### ਭੁਲ ਦੀ ਸੋਧ

1 ਮਾ. ਰਜਿੰਦਰ ਭਦੌੜ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਫੋਨ ਕੋਡ ਨੰਬਰ ਗਲਤ ਛੱਪ ਗਿਆ ਸੀ।ਓਹਨਾਂ ਸਹੀ ਨੰ: 01679-74620 ਹੈ।

2 ਮਾਰਚ–99 ਅੰਕ ਵਿਚ ਨਵੀਆਂ ਪਿਰਤਾਂ ਨਵੀਆਂ ਲੀਹਾਂ ਸਿਰਲੇਖ ਅਧੀਨ ਹਲੀਫੀਆ ਬਿਆਨ ਦੇ ਬਿਆਨ ਕਰਤਾ ਦਾ ਨਾਂ ਸ਼੍ਰੀ ਮਤੀ ਧਰਮਿੰਦਰ ਕੌਰ ਪਤਨੀ ਸ਼੍ਰੀ ਮਲਵਿੰਦਰ ਸਿੰਘ ਦੀ ਥਾਂ ਧਰਮਿੰਦਰ ਕੌਰ ਪਤਨੀ ਮਲਵਿੰਦਰ ਕੌਰ ਗਲਤੀ ਨਾਲ ਛੱਪ ਗਿਆ ਸੀ। ਜਿਸ ਦਾ ਅਦਾਰਾ ਤਰਕਸ਼ੀਲ ਅਹਿਸਾਸ ਕਰਦਾ ਹੈ।

## ਬਾੜੇਵਾਲ ਇਕਾਈ ਦੀ ਚੋਣ ਰੱਦ

ਮਾਰਚ–99 ਅੰਕ ਵਿੱਚ ਬਾੜੇਵਾਲ (ਲੁਧਿਆਣਾ) ਇਕਾਈ ਦੀ ਚੋਣ ਛਪੀ ਸੀ ਜਿਸ ਨੂੰ ਸੰਵਿਧਾਨਕ ਤੌਰ ਤੇ ਸੂਬਾ ਅਗਜੈਕਟਿਵ ਵੱਲੋਂ ਪ੍ਰਵਾਨਗੀ ਨਾ ਮਿਲਣ ਕਰਕੇ ਇਹ ਚੋਣ ਰੱਦ ਕੀਤੀ ਗਈ ਅਤੇ ਇਸ ਕਰਕੇ ਇਹ ਮੈਂਬਰ ਲੁਧਿਆਣਾ ਇਕਾਈ ਵਿੱਚ ਕੰਮ ਕਰਨ।

ਜਸਵੰਤ ਜ਼ੀਰਖ, ਜਨਰਲ ਸਕੱਤਰ

## ਸੱਚੀਆਂ ਬੋਲੀਆਂ

ਡਾ. ਬਿਲੂ ਰਾਏਸਰ

ਔਹ ਬਈ ਪਾਵੇ—ਪਾਵੇ—ਪਾਵੇ,
ਬਿਲੂ ਰਾਏਸਰ ਦਾ,
ਮਨੋ ਜੋੜ ਕੇ ਬੋਲੀਆਂ ਪਾਵੇ।
ਜੀਹਨੇ ਫੇਰ ਗੁਸਾ ਕਰਨਾਂ,
ਉਹ ਨਾ ਮੱਥਾ ਟਿਕਵਾਵੇ।
ਜੀਹਨੇ ਫੇਰ ਗੁਸਾ ਕਰਨਾਂ,
ਉਹ ਨਾ ਚੌਂਕੀਆਂ ਲਾਵੇ———
ਔਹ ਢਾਇਆ—ਢਾਇਆ—ਢਾਇਆ
ਚੰਦਾਂ ਵਾਲੇ ਬਾਬੇ ਨੇ,
ਕਹਿੰਦੇ ਨਵਾ ਹੀ ਢੋਂਗ ਰਚਾਇਆ।
ਧਰਤੀ ਚ ਮੋਹਰਾਂ ਆਪ ਦੱਬ ਕੇ,
ਕਹਿੰਦਾ ਕੱਢਣ ਦਾ ਇਲਮ ਮੈਨੂੰ ਆਇਆ।
ਜਿਦੋਂ ਉਥੇ ਮੋਹਰਾਂ ਕੱਢੀਆਂ,
ਉਥੇ ਹੜ੍ਹ ਸੀ ਲੋਕਾਂ ਦਾ ਆਇਆ।
ਪੰਗਾ ਪਿਆ ਤਰਕਸ਼ੀਲਾਂ ਨਾਲ,
ਮਾਫੀ ਮੰਗ ਕੇ ਖਹਿੜਾ ਛੁਡਾਵਾਇਆ।
ਇਹੋ ਜੇ ਪਖੰਡੀਆਂ ਨੂੰ, ਪਖੰਡੀਆਂ ਨੂੰ,
ਮੂੰਹ ਕਿਉਂ ਜਾਗਰਾ ਲਾਇਆ———
ਔਹ ਆਰੀ ਆਰੀ ਆਰੀ,
ਨੱਥੋਵਾਲ ਪਿੰਡ ਵਿੱਚ ਬਈ,
ਕਹਿੰਦੇ ਲੱਗਦੀ ਚੌਂਕੀ ਭਾਰੀ।
ਬੁੜ੍ਹੀਆਂ ਦੇ ਵੱਗ ਤੁਰਦੇ,
ਉਥੇ ਜਾਂਦੇ ਆ ਬੰਦੇ ਸਰਕਾਰੀ।
ਮਾੜਾ ਬੰਦਾ ਡੇਰੇ ਵੜੇ ਨਾ,
ਬਾਬਾ ਹੋ ਗਿਆ ਬੜਾ ਹੰਕਾਰੀ।
ਸੱਚ ਆਖਾਂ ਡਰ ਲੱਗਦਾ,
ਉਹਦੀ ਵੱਡੇ ਬੰਦਿਆਂ ਨਾਲ ਯਾਰੀ।
ਪੰਗਾ ਲਵੇ ਤਰਕਸ਼ੀਲਾਂ ਨਾਲ,
ਉਹਦੇ ਵਿੱਚ ਜੇ ਕੋਈ ਸ਼ਕਤੀ ਭਾਰੀ———

ਮੰਜਿਲ ਦੀ ਪ੍ਰਾਪਤੀ ਲਈ ਖਤਰੇ ਤੇ ਮੁਸੀਬਤਾਂ ਮੁੱਲ ਲੈਣ ਵਾਲੇ ਇਹ ਸਾਹਸੀ ਲੋਕ ਪਹਾੜਾਂ ਨਾਲ ਆਢਾ ਲੈਣ, ਤੂਫਾਨਾਂ ਨਾਲ ਟਕਰਾਉਣ ਅਤੇ ਹਵਾ/ਲਹਿਰਾਂ ਦੇ ਉਲਟ ਚੱਲਣ ਲਈ ਹਰ ਸਮੇਂ ਤਿਆਰ ਰਹਿੰਦੇ ਹਨ।

ਅਸੀਂ ਵੀ ਅਜੀਬ ਲੋਕ ਆਂ। ਕੀੜੀਆਂ ਦੇ ਭੌਣ ਤੋਂ ਪਰ੍ਹਾਂ ਦੀ ਹੋਕੇ ਲੰਘਦੇ ਹਾਂ ਪਰ ਬੰਦਿਆਂ ਨੂੰ ਬੇ ਕਿਰਕ ਹੋਕੇ ਮਾਰ ਦਿੰਦੇ ਹਾਂ।




## ਤਰਕਸ਼ੀਲ

ਮੁੱਖ ਸੰਪਾਦਕ (ਆਨਰੇਰੀ) :
ਰਜਿੰਦਰਪਾਲ ਸਿੰਘ (ਡਾ.)

ਸੰਪਾਦਕੀ ਬੋਰਡ (ਆਨਰੇਰੀ)
ਅਵਤਾਰ ਗੋਂਦਾਰਾ
ਵਿਜੈ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫ਼ਗਵਾੜਾ

ਮੁੱਖ ਪ੍ਰਬੰਧਕ (ਆਨਰੇਰੀ)
ਦਲਵੀਰ ਕਟਾਣੀ
0161-833868

ਸੰਪਰਕ ਰਚਨਾਵਾਂ ਤੇ ਚੰਦੇ ਭੇਜਣ ਲਈ
ਪਤਾ : ਜਸਵੰਤ ਜ਼ੀਰਖ, ਜ. ਸਕੱਤਰ
ਫੋਨ : 0161-460794
ਮੁੱਖ ਦਫਤਰ ਤਰਕਸ਼ੀਲ
ਨੇੜੇ ਬੱਸ ਅੱਡਾ,
(ਟਾਂਗਾਂ ਸਟੈਂਡ ਦੇ ਨਾਲ)
ਲੁਧਿਆਣਾ (ਪੰਜਾਬ)
ਫੋਨ : 0161-425961

ਚੰਦੇ : ਲਾਈਫ : 500 ਰੁਪਏ,
ਸਲਾਨਾ : 50 ਰੁਪਏ, ਵਿਦੇਸ਼ :
6 ਪੌਂਡ ਜਾਂ 10 ਡਾਲਰ (ਅਮਰੀਕਨ)
ਵਿਦੇਸ਼ੀ ਲਾਈਫ : 2500 ਰੁ (ਭਾਰਤੀ ਕ੍ਰੰਸੀ)

ਮਾਲਕ ਲਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਗੋਂਦਾਰਾ ਨੇ ਤਰਕਸ਼ੀਲ ਕੰਮਿਊਟਰ ਤੋਂ ਕੰਪੋਜਿੰਗ ਅਤੇ ਏਵਰੀ ਪ੍ਰਿੰਟਰਜ਼ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੇਗਜ਼ੀਨ ਡਾਇਰੈਕਟਰ ਸਿਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ: 4/93 ਐਡੀਟਰ (ਪੰਜਾਬ) ਚੰਡੀਗੜ੍ਹ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਵਿਦੇਸ਼ੀਆਂ ਲਈ ਸੂਚਨਾ
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ/ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ/ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲੁਧਿਆਣਾ ਲਿਖ ਕੇ ਭੇਜਣ।


ਸੰਪਾਦਕੀ :

# ਤ੍ਰੈ–ਸ਼ਤਾਬਦੀ ਜ਼ਸ਼ਨ ਅਤੇ ਅਸੀਂ

ਖਾਲਸੇ ਦੇ ਤ੍ਰੈ–ਸ਼ਤਾਬਦੀ ਜ਼ਸ਼ਨਾਂ ਦੀ ਪੰਜਾਬ ਹੀ ਨਹੀ ਸਗੋਂ ਕੌਮਾਂਤਰੀ ਪੱਧਰ ਤੇ ਚਰਚਾ ਹੋਈ ਹੈ।ਇਕ ਦੂਜੇ ਨੂੰ ਖੂੰਜੇ ਲਾਉਣ ਦੀਆਂ ਅਣ–ਥੱਕ ਕੋਸ਼ਿਸ਼ਾਂ ਦੇ ਨਾਲ ਨਾਲ ਪੰਥਕ ਆਗੂਆਂ ਨੇ ਮਨੁੱਖੀ ਭਾਈਚਾਰੇ ਦੇ ਏਕੇ ਦੇ ਹੋਕੇ ਨੂੰ ਬੁਲੰਦ ਕੀਤਾ। ਮਹੀਨਾਂ ਭਰ ਤੱਕ ਵੱਖ–ਵੱਖ ਵੰਨਗੀਆਂ ਦੇ ਕਾਫਲਿਆਂ ਨੇ ਹਜ਼ਾਰਾਂ ਲੀਟਰ ਤੇਲ ਅਤੇ ਮਨੁੱਖੀ ਊਰਜਾ ਦੀ ਜ਼ਸ਼ਨਾਂ ਦੇ ਯੱਗ ਵਿੱਚ ਆਹੁਤੀ ਦਿੱਤੀ। ਬਾਦਲ ਨੇ ਸੜ੍ਹਾ ਦੀ ਅਤੇ ਟੋਹੜਾ ਨੇ ਅਕਾਲ ਤਖਤ ਦੀ ਢਾਲ ਲੈ ਕੇ ਇਹਨਾਂ ਜਸ਼ਨਾਂ ਵਿਚ ਯੁੱਧ ਦੀ ਉਤੇਜਨਾ ਭਰੀ ਰੱਖੀ ਅਤੇ ਅਖਬਾਰਾਂ ਦੀਆਂ ਸੁਰਖੀਆਂ ਨੂੰ ਮਸਾਲਾ ਦੇਈ ਰੱਖਿਆ। ਵੱਖ–ਵੱਖ ਤਰ੍ਹਾਂ ਦੇ ਵਿਦਵਾਨਾਂ ਅਤੇ ਸਿਆਸੀ ਟਿਪਣੀਕਾਰਾਂ ਨੇ ਇਸ ਭੇੜ ਨੂੰ ਹੱਕ–ਸੱਚ, ਨੇਕੀ–ਬਦੀ ਅਤੇ ਅਸੂਲਾਂ ਦੀ ਲੜਾਈ ਵੱਜੋਂ ਪੇਸ਼ ਕੀਤਾ ਅਤੇ ਕਈਆਂ ਲਈ ਇਹ ਜਸ਼ਨ ਧੜੇਬੰਧਕ ਗੁਰਜ ਹੱਥਿਆਉਣ ਦਾ ਜਰੀਆ ਸਨ।

ਇਹਨਾਂ ਜਸ਼ਨਾਂ ਦੌਰਾਨ ਬਰਾਬਰੀ, ਭਾਈਚਾਰਾ ਆਦਿ ਦੀਆਂ ਖਾਲਸਈ ਕਦਰਾਂ–ਕੀਮਤਾਂ ਨੂੰ ਬਾਣੀ ਅਤੇ ਬਾਣਾ, ਅਤੇ ਜਾਤ–ਪਾਤ ਨਾਂ–ਬਰਾਬਰੀ ਖਿਲਾਫ ਲੜਾਈ ਨੂੰ ਸਿਰਫ ਪੰਗਤ ਵਿੱਚ ਬੈਠ ਕੇ ਲੰਗਰ ਖਾਣ ਤੱਕ ਸੀਮਤ ਕਰ ਦਿੱਤਾ ਅਤੇ ਧਾਰਮਿਕ ਅਸਥਾਨਾਂ ਤੋਂ ਬਾਹਰ ਸਮਾਜਿਕ ਅਮਲੀ ਜਿੰਦਗੀ ਵਿੱਚ ਇਨ੍ਹਾਂ ਨਾਲ ਲੜਨ ਲਈ ਕੋਈ ਠੋਸ ਸੁਨੇਹਾਂ ਸਣਨ ਨੂੰ ਨਹੀ ਮਿਲਿਆ। ਅਮੀਰੀ–ਗਰੀਬੀ ਅਤੇ ਜਾਤ–ਪਾਤ ਦੀਆਂ ਵੰਡੀਆਂ ਦਾ ਹਕੀਕੀ ਦੁੱਖ ਭੋਗਦੇ ਸਿੱਖ ਭਾਈਚਾਰੇ ਲਈ ਇਸ ਬਾਰੇ ਸੋਚਣ ਦੀ ਲੋੜ ਹੈ।

ਜਿਥੇ ਅਸੀਂ ਵੱਖ–ਵੱਖ ਧਰਮਾਂ ਅਤੇ ਫਿਰਕਿਆਂ ਨੂੰ ਆਪੋ. ਆਪਣੇ ਅਕੀਦਿਆਂ ਮੁਤਾਬਿਕ ਜਿਉਣ ਦੇ ਹੱਕ ਨੂੰ ਸਵੀਕਾਰ ਕਰਦੇ ਹਾਂ ਉਥੇ ਇਨ੍ਹਾਂ ਜਸ਼ਨਾਂ ਵਿੱਚ ਭਾਰਤੀ ਸਟੇਟ ਦੇ ਧਰਮ ਨਿਰਪੱਖ ਨਕਾਬ ਤੇ ਉਂਗਲ ਰੱਖਣੀ ਚਾਹਾਂਗੇ।ਅਸੀਂ ਸਮਝਦੇ ਹਾਂ ਬਹੁ–ਧਰਮੀ ਅਤੇ ਵੱਖ–ਵੱਖ, ਫਿਰਕਿਆਂ, ਨਸਲਾਂ ਅਤੇ ਭਾਸ਼ਾਵਾਂ ਵਾਲੇ ਇਸ ਮੁਲਕ ਵਿੱਚ, ਸਟੇਟ ਵੱਲੋਂ ਧਾਰਮਿਕ ਖੇਤਰ ਵਿੱਚ ਇਸ ਤਰ੍ਹਾਂ ਦਾ ਦਖਲ ਅਤੇ ਭਾਈਵਾਲੀ ਗੈਰ–ਸੰਵਿਧਾਨ ਅਤੇ ਬੇ–ਅਸੂਲੀ ਹੈ। ਕੀ ਸਰਕਾਰੀ ਖਜ਼ਾਨੇ ਦਾ ਇਹ ਅਸ਼ੀਰਵਾਦ, ਦੂਸਰੇ – ਇਸਾਈ, ਮੁਸਲਮਾਨ, ਬੋਧੀ ਅਤੇ ਜੈਨ ਧਰਮ ਦੇ ਜ਼ਸ਼ਨਾਂ ਲਈ ਮਿਲੇਗਾ ? ਕੀ ਵੱਖ–ਵੱਖ ਧਾਰਮਿਕ ਅਤੇ ਅਧਾਰਮਿਕ ਸ਼ਹਿਰੀਆਂ ਤੋਂ ਟੈਕਸਾਂ ਰਾਹੀ ਇੱਕਠਾ ਕੀਤਾ ਗਿਆ ਪੈਸਾ ਕਿਸੇ ਵਿਸ਼ੇਸ਼ ਧਰਮ ਤੇ ਲਾਉਣਾ ਵਾਜਿਬ ਹੈ ? ਕੀ ਸ਼ਹਿਰੀ ਸਹੂਲਤਾਂ, ਰੋਜਗਾਰ ਵਿਕਾਸ ਯੋਜਨਾਵਾਂ ਦੇ ਮੁਹਾਜ ਤੇ ਹੋ ਚੁੱਕੀ ਹਾਰ ਉਪਰ ਅਜਿਹੇ ਜ਼ਸ਼ਨ ਸਰਕਾਰ ਲਈ ਇੱਕ ਪਰਦਾਦਾਰੀ ਹਨ ? ਕਿਸੇ ਮੰਤਰੀ ਜਾਂ ਆਗੂ ਵੱਲੋਂ ਆਪਣੀ ਕਮਾਈ ਜਾਂ ਜਾਇਦਾਦ ਵਿੱਚੋਂ ਦਸਵੰਧ ਦੇਣ ਦੀ ਖਬਰ ਨਹੀਂ ਸੁਣੀ ਗਈ।

ਪੰਜਾਬ ਵਰਗੇ ਵਿਦਿਆ ਵਿੱਚ ਪਛੜੇ, ਸਨਅਤ ਵਿੱਚ ਆਠਰੇ ਅਤੇ ਖੇਤੀ–ਬਾੜੀ ਵਿੱਚ ਫੰਡਰ ਹੋ ਰਹੇ ਸੂਬੇ ਦੀ ਸਰਕਾਰ ਵੱਲੋਂ ਸਰਕਾਰੀ ਮੱਦਦ ਨੂੰ ਧਾਰਮਿਕ ਸਰੋਕਾਰਾਂ ਲਈ ਵਰਤਣਾ ਗੈਰ–ਕਾਨੂੰਨੀ ਹੈ। ਇਹ ਕੰਮ ਸਿੱਖ ਅਵਾਮ ਲਈ ਛੱਡਣਾ ਬੱਣਦਾ ਸੀ। ਸਾਰੇ ਜਾਣਦੇ ਹਨ, ਕਿ ਟੁੱਟੀਆਂ ਸੜਕਾਂ, ਬੇ–ਰੋਜਗਾਰਾਂ ਦੀ ਭੀੜ, ਬੁਨਿਆਦੀ ਸਹੂਲਤਾਂ ਤੋਂ ਸੱਖਣੇ ਸਕੂਲ ਅਤੇ ਪੇਂਡੂ ਡਿਸਪੈਂਸਰੀਆਂ ਸ਼ਰਕਾਰ ਵੱਲ ਤਰਸ ਭਰੀਆਂ ਨਜਰਾਂ ਨਾਲ ਦੇਖ ਰਹੇ ਹਨ। ਬਿਜਲੀ ਦੀ ਊਰਜਾ ਦੀ ਘਾਟ ਨੇ ਰਸੋਈ ਵਿੱਚ ਕੰਮ ਕਰਦੀ ਔਰਤ ਤੋਂ ਲੈ ਕੇ ਸਨਅਤਕਾਰ ਤੱਕ ਰੁਲਾ ਛੱਡਿਆ ਹੈ। ਕਾਫਲਿਆਂ ਅਤੇ ਇੱਕਠਾਂ ਉਪਰ ਕਰੋੜਾਂ ਰੁਪਇਆ ਖਰਚਣ ਦੀ ਥਾਂ, ਕੋਈ ਸਨਅਤ ਜਾਂ ਬਿਜਲਈ ਊਰਜਾ ਦੇ ਖੇਤਰ ਵਿੱਚ ਦੂਰਦਰਸ਼ੀ ਯੋਜਨਾਵਾਂ ਸ਼ੁਰੂ ਕਰਨ ਦੀ ਲੋੜ ਸੀ। ਕਦਰਾਂ ਕੀਮਤਾਂ ਦੇ ਪ੍ਰਸੰਗ ਵਿੱਚ ਨਾ–ਬਰਾਬਰੀ, ਜਾਤ–ਪਾਤ ਅਤੇ ਅਮੀਰੀ–ਗਰੀਬੀ ਚ ਵੱਧ ਰਹੇ ਪਾੜੇ ਨੂੰ ਰੋਕਣ ਲਈ ਖਾਲਸਈ ਸਕੀਮਾਂ ਦੀ ਸ਼ੁਰੂਆਤ ਕੀਤੀ ਜਾਂਦੀ। ਕੌਣ ਨਹੀ ਜਾਣਦਾ ਅਮੀਰ ਸਿੱਖ ਹੋਰ ਅਮੀਰ ਹੋ ਰਿਹਾ ਹੈ ਅਤੇ ਗਰੀਬ ਸਿੱਖ–ਕਿਰਤੀ ਕਿਸਾਨ ਖੁਦਕਸ਼ੀਆਂ ਵੱਲ ਵੱਧ ਰਿਹਾ ਹੈ। ਇਨ੍ਹਾਂ ਜਸ਼ਨਾਂ ਦੌਰਾਨ ਇਨ੍ਹਾਂ ਮੁਦਿਆਂ ਨੂੰ ਸਾਰੇ ਰੰਗਾਂ ਦੇ ਆਗੂਆਂ ਨੇ ਬਿਲਕੁਲ ਨਜ਼ਰ–ਅੰਦਾਜ ਕਰੀ ਰੱਖਿਆ ਖੁਸ਼ਵੰਤ ਸਿੰਘ ਪੱਤਰਕਾਰ ਦੇ ਕਹਿਣ ਮੁਤਾਬਿਕ ਇਨ੍ਹਾਂ ਜਸ਼ਨਾਂ ਦੇ ਸ਼ੋਰ ਨੂੰ ਕੁਝ ਦਿਨਾਂ ਤੱਕ ਲੋਕ ਭੁੱਲ ਜਾਣਗੇ ਪਰ ਪੰਜਾਬ ਵਿੱਚ ਵਸਦੇ ਸਿੱਖਾਂ, ਗੈਰ ਸਿੱਖਾਂ ਅਤੇ ਗੈਰਧਾਰਮਿਕ ਲੋਕਾਂ ਲਈ ਉਕਤ ਸੁਆਲ ਭਖਦੇ ਰਹਿਣਗੇ।

ਮੁਲਾਕਾਤ

# ਧਰਮ ਦੇ ਨਾਂ ਤੇ ਜਮੀਨ ਵੰਡੀ ਜਾ ਸਕਦੀ ਹੈ, ਜੀਅ ਨਹੀ

*ਅਫ਼ਜਲ ਸਾਹਿਰ*

(—ਅਫ਼ਜਲ ਸਾਹਿਰ ਆਧੁਨਿਕ ਪਾਕਿਸਤਾਨੀ ਪੰਜਾਬੀ ਕਵਿਤਾ ਦਾ ਸੰਭਾਵਨਾਵਾਂ ਭਰਪੂਰ ਪ੍ਰਤਿਭਾਸ਼ਾਲੀ ਨੌਜੁਆਨ ਕਵੀ ਹੈ। ਉਹ ਅੱਜ ਕੱਲ੍ਹ ਪਕਿਸਤਾਨੀ ਪੰਜਾਬੀ ਰਸਾਲੇ 'ਸਵੇਰ' ਦਾ ਐਡੀਟਰ ਹੈ। ਸਾਹਿਰ ਦੇ ਬਜੁਰਗ ਚੱਬੇਵਾਲ (ਹੁਸ਼ਿਆਰਪੁਰ) ਦੇ ਵਸਨੀਕ ਸਨ। ਅੱਜ ਕਲ੍ਹ ਉਹ ਚੱਕ ਨੰਬਰ 285, ਆਰ.ਬੀ. ਫਰਾਲਾ, ਵਾਇਆ ਡਿਜ਼ਕੋਟ, ਫੈਸਲਾਬਾਦ, ਪਾਕਿਸਤਾਨ ਵਿਚ ਵਸੇ ਹੋਏ ਹਨ। ਸਾਹਿਰ ਗੁਰਮੁਖੀ ਲਿੱਪੀ ਵੀ ਜਾਣਦਾ ਹੈ, ਉਸਨੇ ਬੜੀ ਖੁਸ਼ਖੱਤ ਗੁਰਮਖੀ ਵਿਚ ਆਪਣਾ ਐਡਰੈਸ ਲਿੱਖਕੇ ਦਿੱਤਾ। ਅਫ਼ਜਲ ਸਾਹਿਰ ਪਿਛਲੇ ਦਿਨੀ ਸਾਊਥ-ਏਸ਼ੀਅਨ ਭਾਈਚਾਰੇ ਦੀ ਤਰਫੋਂ ਆਏ ਪਾਕਿਸਤਾਨੀ ਵਫ਼ਦ ਨਾਲ ਭਾਰਤ ਆਇਆ ਸੀ। ਪੰਜਾਬੀ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿੱਚ ਹੋਏ ਰੂ-ਬ-ਰੂ ਤੋਂ ਬਾਦ ਉਸ ਨਾਲ ਸਾਡੇ ਇੱਕ ਅਜ਼ੀਜ਼ ਵਿਦਿਆਰਥੀ ਕੁਲਵੀਰ ਗੋਜਰੇ ਦੀ ਹਾਜ਼ਰੀ ਵਿਚ ਤਰਕਸ਼ੀਲ ਲਹਿਰ ਅਤੇ ਪੰਜਾਬੀ ਸਭਿਆਚਾਰ ਬਾਰੇ ਖੁਲ੍ਹਕੇ ਗੱਲ੍ਹਾਂ ਹੋਈਆਂ। ਇਸ ਮੁਲਾਕਾਤ ਦੇ ਚੋਣਵੇਂ ਅੰਸ਼ ਤਰਕਸ਼ੀਲ ਪਾਠਕਾਂ ਲਈ ਹਾਜ਼ਰ ਕੀਤੇ ਜਾ ਰਹੇ ਹਨ।)

(—ਰਾਜਿੰਦਰਪਾਲ ਸਿੰਘ)

**ਰਜਿੰਦਰਪਾਲ** ਸੱਭ ਤੋਂ ਪਹਿਲਾਂ ਤਾਂ ਅਫ਼ਜਲ ਸਾਹਿਰ ਸਾਹਿਬ ਮੈਂ ਤੁਹਾਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਅਦਾਰਾ ਤਰਕਸ਼ੀਲ ਵੱਲੋਂ ਭਾਰਤੀ ਪੰਜਾਬ ਵਿਚ ਆਉਣ ਤੇ 'ਜੀ ਆਇਆ ਨੂੰ' ਆਖਦਾ ਹਾਂ। ਗੁਫ਼ਤਗੂ ਸ਼ੁਰੂ ਕਰਨ ਤੋਂ ਪਹਿਲਾਂ ਸਾਨੂੰ ਇਹ ਦੱਸੋ ਕਿ ਇੱਧਰ ਆਕੇ ਕਿਵੇਂ ਲੱਗਿਆ ?

**ਅਫ਼ਜਲ** ਇਕਦਮ ਵਧੀਆ ਲੱਗਿਆ! ਬਹੁਤ ਹੀ ਅੱਛਾ ਲੱਗਿਆ। ਬਾਕੀ ਇਹ ਏਧਰ-ਉਧਰ, ਸਾਡਾ-ਤੁਹਾਡਾ ਤਾਂ ਪੰਜਾਹ ਕੁ ਸਾਲ ਦੀਆਂ ਹੀ ਗੱਲ੍ਹਾਂ ਨੇ। ਜਮੀਨਾਂ ਵੰਡੀਆਂ ਜਾਂਦੀਆਂ ਨੇ ਇਨਸਾਨਾਂ ਦੇ ਦਿਲ ਥੋੜੇ ਵੰਡੇ ਜਾਂਦੇ ਨੇ। ਬਜੁਰਗਾਂ ਦੀ ਧਰਤੀ ਤੇ ਆਕੇ ਇਉ ਮਹਿਸੂਸ ਹੋਇਆ ਜਿਵੇਂ ਆਪਣੀ ਹੀ ਧਰਤੀ ਤੇ ਆਇਆ ਹੋਵਾਂ।

**ਰਜਿੰਦਰਪਾਲ** ਸਾਹਿਰ ਜੀ, ਮੈਨੂੰ ਇਬਨੇ ਇੰਸ਼ਾ ਜੀ ਦੀ ਗੱਲ ਯਾਦ ਆਉਂਦੀ ਹੈ, ਉਹ ਪੁੱਛਦੇ ਹਨ।

"ਇਰਾਨ ਵਿਚ ਕੌਣ ਰਹਿੰਦਾ ਹੈ ?"

ਉਤਰ ਮਿਲਦਾ ਹੈ।

"ਇਰਾਨ ਵਿਚ ਇਰਾਨੀ ਕੌਮ ਰਹਿੰਦੀ ਹੈ।"

"ਇੰਗਲਸਤਾਨ ਵਿਚ ਕੌਣ ਰਹਿੰਦਾ ਹੈ ?"

ਉਤਰ ਮਿਲਦਾ ਹੈ।

"ਇੰਗਲਸਤਾਨ ਵਿਚ ਅੰਗਰੇਜ਼ੀ ਕੌਮ ਰਹਿੰਦੀ ਹੈ।"

"ਇਹ ਕਿਹੜਾ ਦੇਸ਼ ਹੈ ?"

"ਇਹ ਪਾਕਿਸਤਾਨ ਹੈ।"

ਇੰਸ਼ਾ ਜੀ ਆਪ ਹੀ ਜੁਆਬ ਦਿੰਦੇ ਹਨ-"ਇਸ ਵਿਚ ਪਾਕਿਸਤਾਨੀ ਕੌਮ ਰਹਿੰਦੀ ਹੋਣੀਆਂ ?"

"ਨਹੀਂ ਇਸ ਵਿੱਚ ਪਾਕਿਸਤਾਨੀ ਕੌਮ ਨਹੀਂ ਰਹਿੰਦੀ, ਇਸ ਵਿਚ ਸਿੰਧੀ ਕੌਮ ਰਹਿੰਦੀ ਹੈ, ਇਸ ਵਿੱਚ ਪੰਜਾਬੀ ਕੌਮ ਰਹਿੰਦੀ ਹੈ। ਇਸ ਵਿਚ ਇਹ ਕੌਮ ਰਹਿੰਦੀ ਹੈ, ਉਹ ਕੌਮ ਰਹਿੰਦੀ ਹੈ।"

"ਪਰ ਪੰਜਾਬੀ ਤਾਂ ਹਿੰਦੁਸਤਾਨ ਵਿਚ ਵੀ ਰਹਿੰਦੇ ਹਨ, ਸਿੰਧੀ ਤਾਂ ਹਿੰਦੋਸਤਾਨ ਵਿਚ ਵੀ ਰਹਿੰਦੇ ਹਨ, ਫੇਰ ਅੱਡ ਦੇਸ਼ ਕਿਉ ਬਣਾਇਆ ਸੀ"

ਇੰਸ਼ਾ ਜੀ ਲਿਖਦੇ ਹਨ ਕਿ ਉੱਤਰ ਮਿਲਿਆ-

"ਗਲਤੀ ਹੋ ਗਈ, ਮਾਫ ਕਰ ਦਿਉ, ਅੱਗੇ ਤੋਂ ਨਹੀਂ ਬਣਾਵਾਂਗੇ ਸੋ ਭਾਈ ਅਫ਼ਜਲ ਸਾਹਿਰ ਜੀ, ਜਿਹੜੀ ਗਲਤੀ ਹੋਣੀ ਸੀ ਉਹ ਹੋ ਗਈ, ਹੁਣ ਦੋਵੇਂ ਧਿਰਾਂ ਉਸ ਨੂੰ ਪ੍ਰਵਾਨ ਕਰੀਏ। ਪਰ ਅੱਜ ਤੁਸੀ ਧਰਮ ਅਧਾਰਿਤ ਦੇਸ਼-ਵੰਡ ਬਾਰੇ ਕਿਵੇਂ ਸੋਚਦੇ ਹੋ।

**ਅਫ਼ਜ਼ਲ** ਧਰਮ ਦੇ ਨਾਂ ਤੇ ਕੌਮਾਂ ਨੂੰ ਵੰਡਣਾ ਸਭ ਤੋਂ ਵੱਡੀ ਜਹਾਲਤ ਹੈ। ਹੁਣ ਜੇ ਪਾਕਿਸਤਾਨ ਧਰਮ ਦੇ ਨਾਂ ਤੇ ਬਣ ਗਿਆ ਤਾਂ ਕੀ ਉਥੇ ਪੰਜਾਬੀ ਕੌਮ ਖਤਮ ਹੋ ਗਈ। ਉਥੇ ਸਿੰਧੂ ਮੁਸਲਮਾਨ ਨੇ ਪੰਜਾਬੀ ਮੁਸਲਮਾਨ ਨੇ, ਇਸਦਾ ਮਤਲਬ ਇਹ ਹੈ ਕਿ ਧਰਮ ਦੀ ਕੋਈ ਬੋਲੀ ਨਹੀਂ ਹੈ। ਕੌਮ ਦੀ ਇਕ ਬੋਲੀ ਹੋ ਸਕਦੀ ਹੈ। ਧਰਮ ਦੇ ਨਾਂ ਤੇ ਜਿਹੜੀ ਵੰਡ ਪਈ ਸੀ ਉਸ ਨਾਲ ਪਾਕਿਸਤਾਨ ਦਾ ਵੀ ਬਹੁਤ ਨੁਕਸਾਨ ਹੋਇਆ। ਧਰਮ ਦੇ ਆਧਾਰ ਤੇ ਦੇਸ਼ ਬਣਾਕੇ ਪਾਕਿਸਤਾਨੀ ਵੀ ਬਹੁਤ ਡਿਸਟਰਬ ਹੋਏ ਹਨ। ਧਰਮ ਦੇ ਨਾਂ ਤੇ ਜਮੀਨ ਵੰਡੀ ਜਾ ਸਕਦੀ ਹੈ, ਇਨਸਾਨ ਨਹੀਂ ਵੰਡਿਆ ਜਾ ਸਕਦਾ। ਇਨਸਾਨੀਅਤ ਦੇ ਪੱਖੋਂ ਮੈ ਸਮਝਦਾ ਹਾਂ ਜਿੰਨਾ ਨੁਕਸਾਨ ਧਰਮ ਨੇ ਇਨਸਾਨ ਦਾ ਕੀਤਾ ਕਿਸੇ ਹੋਰ ਨੇ ਨਹੀਂ ਕੀਤਾ। ਜਿੰਨਾ ਨੁਕਸਾਨ ਹੋ ਚੁੱਕਿਆ ਹੈ, ਉਸ ਨੂੰ ਪੰਜਾਬੀ ਪਚਾ ਨਹੀਂ ਸਕੇ। ਜੀਵਾਂ ਨੂੰ (ਇਨਸਾਨਾਂ ਨੂੰ) ਧਰਮ ਨੇ ਬੜਾ ਨੁਕਸਾਨ ਪਹੁੰਚਾਇਆ ਹੈ। ਉਹ ਕਿਸੇ ਹੋਰ ਚੀਜ਼ ਨੇ ਨਹੀ ਪਹੁੰਚਾਇਆ। ਧਰਮ ਦੇ ਨਾਂ ਤੇ ਹੋਈ ਵੰਡ ਨੂੰ ਪੰਜਾਬੀ ਜੀਅ (ਪੰਜਾਬੀ ਲੋਕ) ਪਚਾ ਨਹੀਂ ਸਕੇ। ਰਜਿੰਦਰ ਜੀ, ਧਰਮ ਦੇ ਨਾਂ ਤੇ ਜਮੀਨ ਵੰਡੀ ਜਾ ਸਕਦੀ ਹੈ, ਜੀਅ ਨਹੀ।

**ਰਜਿੰਦਰਪਾਲ** ਸਾਹਿਰ ਸਾਹਿਬ ਪਿਛਲੀਆਂ ਭੁੱਲ ਜਾਈਏ ਹੁਣ ਕੀ ਕੀਤਾ ਜਾ ਸਕਦਾ ਹੈ। ਉਸ ਬਾਰੇ ਦੱਸੋ।

**ਅਫਜਲ** ਹੁਣ ਤੇ ਵੱਡੀ ਗੱਲ ਪੜ੍ਹਾਈ ਦੀ ਹੈ, ਨਵੀ ਚੇਤਨਾ ਪੈਦਾ ਕਰਨ ਦੀ ਹੈ। ਸਾਇੰਸ ਦੀ ਤਰਕੀ ਦੀ ਲੋੜ ਹੈ। ਨਵੀ ਚੇਤਨਾ ਨਾਲ ਜਿੰਨ੍ਹੀ ਦੇਰ ਅਸੀਂ ਧਰਮ ਨੂੰ ਰੀ-ਪਰੂਡਿਯੂਸ ਨਹੀਂ ਕਰਦੇ ਉਨ੍ਹਾਂ ਚਿਰ ਤਕ ਧਰਮ ਦਾ ਮੌਜੂਦਾ ਰੂਪ ਹੀ ਪ੍ਰਚਲਤ ਰਹੇਗਾ। ਇਹ ਉਭਰ ਨਹੀਂ ਸਕੇਗਾ। ਹੁਣ ਲੋੜ ਹੈ ਧਰਮ ਦੀ ਅੰਦਰਲੀ 'ਚੰਗੀ ਗੱਲ' ਜਿਸ ਉਪਰ ਸਾਰੇ ਧਰਮ ਅਧਾਰਿਤ ਹਨ। ਬਰਾਬਰਤਾ ਅਤੇ ਸ਼ਾਤੀ ਦੀ ਗੱਲ ਕਰਨ ਦੀ ਲੋੜ ਹੈ। ਜੇ ਧਰਮ ਦੇ ਨਾਂ ਤੇ ਮਿੱਟੀ ਦੇ ਵਿੱਚ, ਜੀਵਾਂ ਦੇ ਵਿੱਚ ਵੰਡੀਆਂ ਪਾਈਆਂ ਜਾਦੀਆਂ ਹਨ ਹਾਂ ਅਜਿਹੇ ਲੋਕ ਧਰਮ ਦਾ ਸਭ ਤੋਂ ਵੱਧ ਨੁਕਸਾਨ ਕਰਦੇ ਹਨ। ਇਹ ਧਰਮ ਦੀ ਰੂਹ ਦੇ ਖਿਲਾਫ ਹਨ।



**ਰਜਿੰਦਰਪਾਲ** ਸਾਹਿਰ ਸਾਹਿਬ ਕੀ ਇਹ ਚੰਗੀ ਗੱਲ ਨਹੀ ਕਿ ਇਨਸਾਨ ਧਰਮ ਦਾ ਝਗੜਾ ਹੀ ਛੱਡ ਦੇਵੇ। ਤਰਕਸ਼ੀਲ ਸੁਸਾਇਟੀ ਪੰਜਾਬ ਇਸੇ ਕਰਕੇ ਨਾਸਤਿਕਤਾ ਦਾ ਪ੍ਰਚਾਰ ਕਰਦੀ ਹੈ।

**ਅਫਜਲ** ਤੁਹਾਡੇ ਇਰਾਦੇ ਬੜੇ ਨੇਕ ਹਨ। ਲੇਕਿਨ ਪਾਕਿਸਤਾਨ ਵਿਚ ਇਸ ਤਰ੍ਹਾਂ ਦੇ ਰੈਸ਼ਨਲ ਵਿਚਾਰਾਂ ਵਾਲੀ ਕੋਈ ਲਹਿਰ ਨਹੀਂ ਹੈ। ਅਸਲ ਵਿਚ ਉਥੇ ਤਾਂ ਤਾਲੀਮ ਦੀ ਬੜੀ ਵੱਡੀ ਘਾਟ ਹੈ। ਤਾਲੀਮ ਦੀ ਘਾਟ ਦਾ ਵੱਡਾ ਕਾਰਨ ਮਾਦਰੀ ਬੋਲੀ ਪੰਜਾਬੀ ਨੂੰ ਪਿੱਛੇ ਸੁੱਟਣਾ ਹੈ। ਸਾਡੇ ਸਕੂਲਾਂ-ਕਾਲਜਾਂ ਵਿਚ ਤਾਲੀਮ ਦਾ ਮੀਡੀਅਮ ਉਰਦੂ ਹੈ ਜਦੋ ਕਿ ਪੰਜਾਬੀ ਲੋਕਾਂ ਦੀ ਮਾਦਰੀ ਜੁਬਾਨ ਪੰਜਾਬੀ ਹੈ। ਇਸੇ ਕਰਕੇ ਸਕੂਲਾਂ ਵਿਚ ਡਰਾਅ-ਆਊਟ ਬਹੁਤ ਹੈ। ਪਿੰਡਾਂ ਵਿਚ ਅੰਤਾਂ ਦੀ ਜਹਾਲਤ ਹੈ। ਵਹਿਮ-ਭਰਮ ਵੀ ਬਹੁਤ ਹਨ। ਧਾਗੇ ਤਵੀਤਾਂ ਵਾਲਿਆਂ ਦਾ ਹਲਵਾ-ਮੰਡਾਵੀ ਚਲਦਾ ਹੈ ?

**ਰਜਿੰਦਰਪਾਲ** ਤਰਕਸ਼ੀਲ ਸੁਸਾਇਟੀ ਨਾਸਤਕ ਵਿਚਾਰਾਂ ਨੂੰ ਪ੍ਰਚਾਰਦੀ ਹੈ ਕੀ ਪਾਕਿਸਤਾਨ ਵਿਚ ਅਜਿਹਾ ਕੰਮ ਹੋ ਸਕਦਾ ਹੈ।

**ਅਫਜਲ** ਰੱਬ ! ਰੱਬ ਕਰੇ ਜੀ, ਉਥੇ ਕਾਫ਼ਿਰ ਹੋਣਾਂ ਮੁਸੀਬਤਾਂ ਨੂੰ ਸੱਦਾ ਦੇਣਾ ਹੈ। ਉਥੇ ਮਰਦਮ ਸ਼ੁਮਾਰੀ ਸਮੇਂ ਹਰ ਬਸਰ ਨੂੰ ਲਿਖਤੀ ਇਕਰਾਰਨਾਮਾ ਭਰਨਾ ਪੈਂਦਾ ਹੈ ਕਿ ਉਹ (ਆਹ ਨਹੀ, ਔਹ ਨਹੀ) ਸਿਰਫ ਤੇ ਸਿਰਫ ਮੁਸਲਮਾਨ ਹੈ।

**ਰਜਿੰਦਰਪਾਲ** 'ਆਹ ਨਹੀ ਔਹ ਨਹੀਂ' ਤੋਂ ਕੀ ਭਾਵ ?

**ਅਫਜ਼ਲ** ਬਈ ! ਅਹਿਮਦੀਆਂ ਜਾਂ ਇਸਲਾਮ ਵੱਲੋਂ ਐਲਾਨੇ ਕਿਸੇ ਹੋਰ ਗੈਰ ਇਸਲਾਮਨ ਫਿਰਕੇ ਦਾ ਮੈਂਬਰ ਨਹੀ ਹੈ। ਪਿਛਲੀ ਵਾਰ ਜਦੋਂ ਮਰਦਮ ਸ਼ੁਮਾਰੀ ਵਾਲੇ ਆਏ ਤੇ ਮੈਂ ਮੋਟੇ ਹਰਫਾਂ ਵਿਚ ਲਿਖ ਦਿਤਾ 'ਹਿਊਮਨਿਸਟਿਕ' ਮਰਦਮ ਸ਼ੁਮਾਰੀ ਵਾਲਾ ਮੁਲਾਜ਼ਮ ਮੇਰੇ ਮੂੰਹ ਵੱਲ ਬਿਟ ਬਿਟ ਤੱਕੀ ਜਾਵੇ। ਉਹ ਸੋਚਦਾ ਸੀ ਕਿ ਆਪ ਤਾਂ ਫਸੇਗਾ ਹੀ ਸਾਨੂੰ ਵੀ ਫਸਾਏਗਾ। ਸੋ ਉਥੇ ਕਾਫਿਰ ਹੋਕੇ ਜੀਵਣਾ-ਥੀਵਣਾ ਹਰ ਜਣੇ ਦੇ ਵੱਸ ਦੀ ਖੇਡ ਨਹੀ ਹੈ।

**ਰਜੰਦਰਪਾਲ** ਤੁਹਾਡੀ ਕਵਿਤਾ ਵਿਚ ਬਹੁਤੀ ਗੱਲ ਉਹਲੇ ਵਿਚ ਰੱਖੀ ਜਾਂਦੀ ਹੈ, ਇਸਦਾ ਕੀ ਕਾਰਨ ਹੈ ?

**ਅਫਜਲ** ਅਸਲ ਵਿਚ ਭਾਰਤੀ ਪੰਜਾਬੀਆਂ ਦੀ ਕਵਿਤਾ ਸਿੱਧੀ ਜਿਆਦਾ ਹੈ। ਕੁਝ ਵਸੇਬੇ ਕਾਰਨ ਵੀ ਫਰਕ ਹੋ ਸਕਦਾ ਹੈ। ਕੋਈ ਮਿਸਾਲ ਦਿਓ ?

**ਰਜਿੰਦਰਪਾਲ** ਜਿਵੇਂ ਤੁਹਾਡੀ ਕਵਿਤਾ 'ਮਿੱਟੀ ਦਾ ਇਬਲੀਸ' ਹੈ। ਇਸ ਵਿਚ ਤੁਸੀ ਇਸਲਾਮਕ ਮਾਈਥਾਲੋਜੀ ਨੂੰ ਉਲਟਾ ਦਿਤਾ ਹੈ। 'ਅੱਗ ਦੇ ਇਬਲੀਸ' ਨੂੰ 'ਮਿੱਟੀ ਦਾ ਇਬਲੀਸ' ਬਣਾ ਦਿਤਾ ਹੈ। ਤੁਸੀਂ ਦਰੁਸਤ ਆਖਿਆ ਮੈਂ ਆਮ ਮਨੁੱਖ ਨੂੰ ਮਿੱਟੀ ਦਾ ਇਬਲੀਸ ਆਖਿਆ। ਜੇ ਤੁਸੀ ਡਾਢਿਆ-ਜਰਵਾਣਿਆ ਅੱਗੇ ਸਿਰ ਚੁਕਦੇ ਹੋ ਤਾਂ ਭਵੇਂ ਧਰਤੀ ਹੋਵੇ ਤੇ ਭਾਵੇਂ ਸਵਰਗ-ਲੋਕ ਤੁਹਾਨੂੰ ਦੇਸ਼ ਨਿਕਾਲਾ ਮਿਲ ਹੀ ਜਾਣਾ ਹੈ।

ਐਡੀ ਵੱਡੀ ਗੱਲ ਕਰਦਿਆ ਤੁਹਾਨੂੰ ਮੁਲਾਣਿਆਂ ਤੋਂ ਡਰ ਨਹੀ ਲੱਗਿਆ।

**ਅਫਜਲ**

ਅੱਖ ਨਾਲ ਅੱਖ ਲੜ ਗਈ
ਸਾਡਾ ਮੁੱਕਿਆ ਅਜ਼ਲ ਦਾ ਝੇੜਾ

ਬਾਵਾ ਲੋਕੋ (ਬਾਬਿਓ) ਡਰ ਕੇ ਕਵਿਤਾ ਨਹੀ ਲਿਖ ਹੁੰਦੀ, ਦਿਨ ਕਟੀ ਹੁੰਦੀ ਹੈ। ਮੈਂ ਤੇ ਇਹ ਵੀ ਗੁਣਗੁਣਾਦਾ ਰਹਿੰਦਾ ਹਾਂ।

ਗੱਲਾਂ ਕਿੰਨੀ ਦੂਰ ਦੀਆਂ
ਕੱਦ ਤੀਕਰ ਵਡਿਆਂਈਆਂ ਕਰੀਏ
ਇਕ ਬਨੂਰੇ ਨੂਰ ਦੀਆਂ
ਜੀਵਨ ਦੀਆਂ ਅੱਖੀਆਂ ਦਾ ਸੁਰਮਾ
ਹੱਡੀਆਂ ਇੱਕ ਮਜਦੂਰ ਦੀਆਂ
ਟਿੱਬੇ ਉਤੇ ਬਹਿਕੇ ਵੇਖਾਂ
ਅਤਿ ਡੂੰਘਿਆਈਆਂ ਤੂਰ ਦੀਆਂ

**ਰਜਿੰਦਰਪਾਲ** ਵਾਹ ਸਾਈ ਲੋਕਾ, ਖੁਸ਼ ਕੀਤਾ, ਪੰਜਾਬੀ ਲੋਕਾਂ ਦੇ ਨਾਂ ਕੋਈ ਸੁਨੇਹਾਂ।

**ਅਫਜਲ** ਅਮਨ, ਪਿਆਰ, ਭਾਈਚਾਰਾ ਵਧੇ, ਵੰਡੀਆਂ ਮਿਟਣ, ਸਾਇੰਸ ਤਰੱਕੀ ਕਰੇ, ਬਰਾਬਰਤਾ ਆਵੇ। ਮੁੱਹਬਤ ਵਧੇ ਇਹ ਦੁਆ ਹੈ, ਇਹ ਸੁਨੇਹਾ ਹੈ, ਇਹੀ ਲੋਚਾ ਹੈ, ਇਹੀ ਤਾਂਘ ਹੈ।

**ਰਜਿੰਦਰਪਾਲ** ਸਮਾਂ ਕੱਢਣ ਲਈ ਸਾਹਿਰ ਸਾਹਿਬ ਤੁਹਾਡਾ ਬਹੁਤ-ਬਹੁਤ ਧੰਨਵਾਦ। ਅਸੀ ਵੀ ਇਹੋ ਆਸ ਕਰਦੇ ਹਾਂ ਕਿ ਆਪਾ ਫੇਰ ਵੀ ਮਿਲੀਏ। ਸਾਡੇ ਲਈ ਇਹ ਖੁਸ਼ੀ ਦੀ ਗੱਲ ਹੈ ਕਿ ਉਧਰ ਵੀ ਸਾਡੇ ਵਾਂਗ ਸੋਚਣ ਵਾਲੇ ਲੋਕ ਵਸਦੇ ਹਨ। ਤੁਸੀ ਤਰਕਸ਼ੀਲ ਸਾਹਿਤ ਉਧਰ ਲੈ ਕੇ ਜਾ ਰਹੇ ਹੋ, ਇਹ ਸਾਡੇ ਲਈ ਹੋਰ ਵੀ ਖੁਸ਼ੀ ਦੀ ਗੱਲ ਹੈ।

---

## ਕਾਵਿ ਵਿਅੰਗ

### ਸਾਧ-ਓ-ਵਾਰ

ਇਕ ਸਾਧ ਆਖਦਾ ਦੂਜੇ ਸਾਧ ਤਾਈਂ
ਕਿਵੇਂ ਚੱਲਦਾ ਹੈ ਤੇਰਾ ਕਾਰੋਬਾਰ ਸੁਆਮੀ।
ਮੇਰੇ ਕੰਮ ਦਾ ਤਾਂ ਬਹੁਤ ਮੰਦਾ ਚੱਲਦੈ,
ਕਰਦੇ ਲੋਕ ਨਹੀਂ ਹੁਣ ਸਤਿਕਾਰ ਸੁਆਮੀ।
ਸਾਡੇ ਡੇਰੇ ਤੋਂ ਲੋਕਾਂ ਦੀ ਭੀੜ ਘਟੀ
ਹੋ ਗਏ ਨੇ ਲੋਕ ਸਮਝਦਾਰ ਸੁਆਮੀ।
ਇਹ "ਤਰਕਸ਼ੀਲ" ਨੇ ਭੇਤ ਆਪਣੇ ਖੋਲ੍ਹੀ ਜਾਂਦੇ,
ਬੰਦ ਕਰਨਾਂ ਪਊ ਇਹ ਚੋਰ ਬਜਾਰ ਸੁਆਮੀ

ਭੁਪਿੰਦਰ ਬਰਗਾੜੀ

ਵਿਗਿਆਨ

# ਭੁਚਾਲਾਂ ਦੇ ਕਾਰਨ ਅਤੇ ਅਗੇਤ-ਸੂਚਨਾ

ਪ੍ਰੋ : ਹਰਦੇਵ ਸਿੰਘ ਵਿਰਕ

*(ਉਤਰ-ਪ੍ਰਦੇਸ਼ ਦੇ ਪਹਾੜੀ ਇਲਾਕੇ ਵਿਚ 28 ਮਾਰਚ ਦੀ ਰਾਤ ਨੂੰ ਚਮੋਲੀ ਕਸਬੇ ਉਪਰ ਭੂਚਾਲੀ ਝਟਕੇ ਰਿਕਰਡ ਸਕੇਲ ਅਨੁਸਾਰ 6.8 ਸਨ। ਇਸ ਭੂਚਾਲ ਨੇ ਸੈਂਕੜੇ ਜਾਨਾਂ ਲੈ ਲਈਆਂ ਅਤੇ ਹਜਾਰਾਂ ਦੇ ਫੱਟੜ ਹੋਣ ਤੋਂ ਇਲਾਵਾ ਮਾਲ-ਅਸਬਾਬ ਦਾ ਭਾਰੀ ਨੁਕਸਾਨ ਹੋਇਆ ਹੈ। ਅਦਾਰਾ ਤਰਕਸ਼ੀਲ ਇਸ ਕੁਦਰਤੀ ਦੁਰਘਟਨਾ ਦੇ ਸ਼ਿਕਾਰ ਲੋਕਾਂ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ। ਅਦਾਰਾ ਤਰਕਸ਼ੀਲ ਸਮਝਦਾ ਹੈ ਕਿ ਵਿਗਿਆਨ ਦੀ ਉਨਤੀ ਨਾਲ ਭਵਿੱਖ ਵਿਚ ਅਜਿਹੀਆਂ ਦੁਰਘਟਨਾਵਾਂ ਦਾ ਨੁਕਸਾਨ ਘਟਾਇਆ ਜਾ ਸਕੇਗਾ। ਵਿਗਿਆਨੀ ਇਸ ਪਾਸੇ ਲੱਗੇ ਹੋਏ ਹਨ। ਪਾਠਕਾਂ ਦੀ ਜਾਣਕਾਰੀ ਲਈ ਪ੍ਰੋ: ਹਰਦੇਵ ਸਿੰਘ ਵਿਰਕ' ਜੀ ਦਾ ਲੇਖ ਛਾਪ ਰਹੇ ਹਾਂ)*

ਵਿਗਿਆਨਕ ਯੁੱਗ ਵਿਚ ਮਨੁੱਖ ਨੇ ਕੁਦਰਤ ਦੀਆਂ ਬਹੁਤ ਸਾਰੀਆਂ ਗੈਬੀ ਸ਼ਕਤੀਆਂ ਬਾਰੇ ਥਹੁ-ਪਤਾ ਲਗਾ ਲਿਆ ਹੈ ਪਰੰਤੂ ਅਜੇ ਤਕ ਉਹ ਭੂਚਾਲਾਂ ਦੀ ਆਮਦ ਬਾਰੇ ਭਵਿੱਖਬਾਣੀ ਕਰਨ ਦੇ ਸਮਰੱਥ ਨਹੀ ਹੋ ਸਕਿਆ। ਮੌਸਮ ਬਾਰੇ ਅਤੇ ਸਮੁੰਦਰੀ ਤੂਫਾਨ ਬਾਰੇ ਪਤਾ ਲਗ ਜਾਣ ਦੇ ਬਾਵਜੂਦ ਵੀ ਲੱਖਾਂ ਜਾਨਾਂ ਦਾ ਨੁਕਸਾਨ ਹੋਇਆ।

ਭੂਚਾਲਾਂ ਦੀ ਮਚਾਈ ਤਬਾਹੀ ਬਾਰੇ ਕੁਝ ਹੈਰਾਨਕੁਨ ਅੰਕੜੇ ਉਪਲਬਧ ਹਨ। ਮਨੁੱਖੀ ਇਤਿਹਾਸ ਦੇ ਵੇਰਵੇ ਤੋਂ ਪਤਾ ਲਗਦਾ ਹੈ ਕਿ ਹੁਣ ਤੱਕ ਭੁਚਾਲਾਂ ਕਾਰਨ ਅੱਠ ਕਰੋੜ ਦੇ ਲਗਭਗ ਮੌਤਾਂ ਹੋਈਆਂ ਹਨ। ਹਰ ਸਾਲ ਔਸਤਨ 15,000 ਲੋਕ ਭੁਚਾਲਾਂ ਦੀ ਲਪੇਟ ਵਿਚ ਆ ਕੇ ਮਰਦੇ ਹਨ ਪਰੰਤੂ 1977 ਈ. ਵਰ੍ਹੇ ਚੀਨ, ਗੁਏਤਮਾਲਾ ਅਤੇ ਫਿਲਪੀਨ ਟਾਪੂਆਂ ਵਿਚ ਹੀ 2 ਲੱਖ ਤੋਂ ਵਧੇਰੇ ਮੌਤਾਂ ਰੀਕਾਰਡ ਹੋਈਆਂ ਸਨ। ਕੁਝ ਵਰ੍ਹੇ ਪਹਿਲਾਂ ਭੁਚਾਲਾਂ ਦੀ ਕਰੋਪੀ ਕਾਰਨ ਇਰਾਨ ਅਤੇ ਰੂਸ ਵਿਚ ਇਕ ਲੱਖ ਤੋਂ ਵਧੇਰੇ ਲੋਕ ਜਾਨ ਗੁਆ ਬੈਠੇ। 20 ਅਕਤੂਬਰ 1991 ਨੂੰ ਉਤਰਕਾਸ਼ੀ, ਗੜ੍ਹਵਾਲ ਅਤੇ 30 ਸਤੰਬਰ 1993 ਨੂੰ ਲਾਤੂਰ (ਮਹਾਂਰਾਸ਼ਟਰ) ਵਿਖੇ ਆਏ ਭੁਚਾਲਾਂ ਨੇ ਪੰਜਾਹ ਹਜ਼ਾਰ ਤੋਂ ਵੱਧ ਲੋਕਾਂ ਦੀ ਜਾਨ ਲਈ ਹੈ। ਜਾਪਦਾ ਹੈ ਭੁਚਾਲਾਂ ਦੀ ਕਰੋਪੀ ਭਾਰਤ ਉਪਰ ਵੀ ਹਾਵੀ ਹੋ ਰਹੀ ਹੈ।

ਮਨੁੱਖੀ ਜਾਨ ਮਾਲ ਤੋਂ ਇਲਾਵਾ ਭੁਚਾਲਾਂ ਕਾਰਨ ਅਰਬਾਂ ਰੁਪਏ ਦੀ ਸੰਪਤੀ ਦਾ ਨੁਕਸਾਨ ਹੋ ਜਾਂਦਾ ਹੈ। ਸ਼ਹਿਰਾਂ ਦੇ ਸ਼ਹਿਰ ਗਰਕ ਹੋ ਜਾਂਦੇ ਹਨ। ਡੈਮਾਂ ਦਾ ਨੁਕਸਾਨ ਹੋ ਜਾਂਦਾ ਹੈ ਅਤੇ ਮਨੁੱਖੀ ਵਸੀਲੇ ਤਹਿਸ-ਨਹਿਸ ਹੋ ਜਾਂਦੇ ਹਨ। ਭੁਚਾਲਾਂ ਦੇ ਕੱਦ ਮਾਪਣ ਲਈ ਅਮਰੀਕਨ ਵਿਗਿਆਨੀ ਰਿਕਟਰ (Richter) ਨੇ ਇਕ ਪੈਮਾਨਾ ਘੜਿਆ, ਜਿਸਨੂੰ 'ਰਿਕਟਰ ਸਕੇਲ' ਕਿਹਾ ਜਾਂਦਾ ਹੈ। ਇਸ ਪੈਮਾਨੇ ਮੁਤਾਬਕ ਧਰਤੀ ਉਪਰ ਹਰ ਸਾਲ 1000 ਦੇ ਕਰੀਬ ਭੁਚਾਲ ਪੰਜ ਮਾਤਰਾ ਦੇ ਆਉਂਦੇ ਹਨ, 100 ਦੇ ਕਰੀਬ 6 ਤੋਂ 8 ਮਾਤਰਾ ਦੇ ਅਤੇ ਇਕ-ਅੱਧ ਅੱਠ ਤੋਂ ਵਧੀਕ ਮਾਤਰਾ ਦਾ ਅਤਿਅੰਤ ਤਬਾਹਕੁੰਨ ਭੁਚਾਲ। ਇਸ ਪੈਮਾਨੇ ਅਨੁਸਾਰ 4 ਤੋਂ ਘੱਟ ਮਾਤਰਾ ਦੇ ਭੁਚਾਲ ਮਾਮੂਲੀ ਨੁਕਸਾਨ ਪਹੁੰਚਾਉਂਦੇ ਹਨ ਪ੍ਰੰਤੂ ਜੇਕਰ ਕਿਧਰੇ 10 ਮਾਤਰਾ ਦਾ ਭੁਚਾਲ ਆ ਜਾਵੇ ਤਾਂ ਸਮਝੋ ਹੇਠਲੀ ਉਤੇ ਹੋ ਜਾਵੇਗੀ।

ਭੂ-ਭੌਤਿਕ ਵਿਗਿਆਨੀਆਂ ਨੇ ਧਰਤੀ ਉਪਰ ਉਹ ਗੋਲਾਕਾਰ ਪੇਟੀਆਂ ਨਿਰਧਾਰਤ ਕਰ ਲਈਆਂ ਹਨ ਜਿਥੇ ਭੁਚਾਲ ਆਉਣ ਦੀ ਸੰਭਾਵਾਨਾ ਵਧੇਰੇ ਹੈ। ਖੁਸ਼ਕਿਸਮਤੀ ਨੂੰ ਧਰਤੀ ਦਾ ਅਜੇਹਾ ਵਧੇਰਾ ਭਾਗ ਸਮੁੰਦਰ ਅਤੇ ਪਹਾੜਾਂ ਦਾ ਘਿਰਿਆ ਹੋਇਆ ਹੈ ਜਿਥੇ ਮਨੁੱਖੀ ਵੱਸੋ ਨਾ-ਮਾਤਰ ਹੈ ਵਰਨਾ ਭੁਚਾਲਾਂ ਦੇ ਕਾਰਨ ਮਨੁੱਖੀ ਸਭਿਅਤਾ ਦਾ ਖੁਰਾਖੋਜ ਹੀ ਮਿਟ ਜਾਣਾ ਸੀ। ਇਹ ਪੇਟੀਆਂ ਧਰਤੀ ਦੇ ਆਲੇ-ਦੁਆਲੇ ਕਈ ਖਿੱਤਿਆਂ 'ਚੋਂ ਗੁਜਰਦੀਆਂ ਹਨ ਜਿਨ੍ਹਾਂ ਨੂੰ ਸਾਈਸਮਿਕ ਬੈਲਟ (Seismic belt) ਕਰਕੇ ਜਾਣਿਆਂ ਜਾਂਦਾ ਹੈ। ਭਾਰਤ ਦੇ ਉਤਰ ਵਿੱਚ ਹਿੰਦੂ-ਕੁਸ਼ ਪਰੁਤ ਤੋਂ ਲੈਕੇ ਹਿਮਾਲਾ ਪਰਬਤ ਅਤੇ ਬਰਮਾ ਦੀ ਸਰਹੱਦ ਨਾਲ ਲਗਦੀਆਂ ਪਹਾੜੀਆਂ ਇਸ ਪੇਟੀ ਦੀ ਲਪੇਟ ਵਿਚ ਹਨ। ਸਾਡੇ ਦੇਸ਼ ਦੀ ਧਰਤੀ ਨੂੰ ਪੰਜ ਭੁਚਾਲੀ ਖੇਤਰਾਂ (Seismic Zones) ਵਿਚ ਵੰਡਿਆ ਗਿਆ ਹੈ ਅਤੇ ਇਸ ਦਾ 55 ਪ੍ਰਤੀਸ਼ਤ ਖੇਤਰਫਲ ਭੁਚਾਲਾਂ ਦੀ ਮਾਰ ਵਿਚ ਹੈ। ਦੱਖਣੀ ਪਠਾਰ ਬਾਰੇ ਵੀ ਹੁਣ ਸ਼ੰਕੇ ਪ੍ਰਗਟ ਹੋ ਗਏ ਹਨ ਕਿਉਕਿ ਇਸ ਖੇਤਰ ਨੂੰ ਭੁਚਾਲਾਂ ਦੇ ਅਸਰ ਤੋਂ ਮੁਕਤ ਮੰਨਿਆ ਜਾਂਦਾ ਸੀ। ਹਿਮਾਚਲ ਪ੍ਰਾਂਤ ਦੀ ਕਾਂਗੜਾ ਵਾਦੀ ਅਤੇ ਮੇਘਾਲਿਆ ਪ੍ਰਾਂਤ ਦੀਆਂ ਸ਼ਿਲਾਗ ਦੀਆਂ ਪਹਾੜੀਆਂ ਸਭ ਤੋਂ ਵਧੇਰੇ ਪ੍ਰਭਾਵਿਤ ਇਲਾਕੇ ਮੰਨੇ ਜਾ ਚੁੱਕੇ ਹਨ। ਇਹ ਵੀ ਕਿਆਸ ਕੀਤਾ ਗਿਆ ਹੈ ਕਿ ਵੀਹਵੀ ਸਦੀ ਦੇ ਅੰਤ ਤੱਕ ਇਨ੍ਹਾਂ ਦੋਹਾਂ ਇਲਾਕਿਆਂ ਵਿਚ 8 ਮਾਤਰਾ ਤੋਂ ਵਧੀਕ ਤਬਾਹਕੁਨ ਭੁਚਾਲ ਆਉਣ ਦੀ ਸੰਭਾਵਨਾ ਹੈ। ਪਿਛਲੇ ਰੀਕਾਰਡ ਤੋਂ ਪਤਾ ਲਗਦਾ ਹੈ ਕਿ ਭਾਰਤ ਵਿਚ 8 ਮਾਤਰਾ ਦੇ ਭੁਚਾਲ ਪਹਿਲਾਂ ਵੀ ਆ ਚੁੱਕੇ ਹਨ, ਜਿਵੇਂ ਕਿ 1819 ਵਿਚ ਰਨ-ਕੱਛ, 1897 ਵਿਚ ਸ਼ਿਲਾਂਗ, 1905 ਵਿਚ ਕਾਂਗੜਾ, 1934 ਵਿਚ ਬਿਹਾਰ ਅਤੇ 1950 ਵਿਚ ਆਸਾਮ। ਕਈ ਵਿਗਿਆਨੀ ਤਾਂ ਭੁਚਾਲਾਂ ਦੇ ਅੰਕੜੇ ਵਾਚ ਕੇ ਇਸ ਸਿੱਟੇ ਤੇ ਪੁੱਜਦੇ ਹਨ ਕਿ ਭੁਚਾਲ ਕਿਸੇ ਆਵਰਤੀ ਚੱਕਰ ਅਨੁਸਾਰ ਆਂਉਦੇ ਹਨ। ਕਾਂਗੜਾ ਅਤੇ ਸ਼ਿਲਾਂਗ ਦੇ ਭੁਚਾਲਾਂ ਬਾਰੇ ਭਵਿੱਖਬਾਣੀ ਵੀ ਇਸ ਤੱਥ ਉਪਰ ਅਧਾਰਿਤ ਹੈ।

## ਭੁਚਾਲਾਂ ਦੇ ਕਾਰਨ

ਭਾਰਤੀ ਮਿਥਿਹਾਸ ਅਨੁਸਾਰ ਭੁਚਾਲ ਉਸ ਸਮੇਂ ਆਉਂਦਾ ਹੈ ਜਦੋਂ ਧੌਲਾ ਬੈਲ ਧਰਤੀ ਨੂੰ ਆਪਣੇ ਇਕ ਸਿੰਙ ਤੋਂ ਦੂਜੇ ਸਿੰਙ ਉਪਰ ਉਠਾਂਦਾ ਹੈ। ਜਪੁਜੀ ਵਿਚ ਗੁਰੂ ਨਾਨਕ ਸਾਹਿਬ ਇਸ ਧਾਰਣਾ ਦਾ ਖੰਡਨ ਕਰਦੇ ਹਨ :

'ਜੇ ਕੋ ਬੂਝੈ ਹੋਵੈ ਸਚਿਆਰ, ਧਵਲ ਉਪਰ ਕੇਤਾ ਭਾਰ।
ਧਰਤੀ ਹੋਰੁ ਪਰੈ ਹੋਰੁ ਹੋਰੁ, ਤਿਸਤੇ ਭਾਰੁ ਤਲੈ ਕਵਣੁ ਜੋਰ।'

ਜਪੁਜੀ (ਆਦਿ ਗ੍ਰੰਥ, ਪੰਨਾ 3)



ਧਰਤੀ ਦਾ ਧੁਰ ਅੰਦਰਲਾ ਭਾਗ ਭਾਰੇ ਦ੍ਰਵ ਪਦਾਰਥਾਂ ਦਾ ਬਣਿਆ ਹੈ ਅਤੇ ਅਤਿਅੰਤ ਗਰਮ ਹੈ। ਜਿਉਂ ਜਿਉਂ ਬਾਹਰਲੀ ਸਤਹ ਵੱਲ ਵਧੀਏ ਤਾਪਮਾਨ ਘਟਦਾ ਹੈ ਅਤੇ ਦ੍ਰਵ ਪਦਾਰਥ ਠੋਸ ਰੂਪ ਧਾਰਣ ਕਰ ਲੈਂਦਾ ਹੈ। ਪਲੇਟਾ ਟੈਕਟਾਨਿਕਸ (Plate Tectonics) ਦੇ ਸਿੱਧਾਂਤ ਅਨੁਸਾਰ ਧਰਤੀ ਦੇ ਖਰੇਪੜ (Crust) ਹੇਠਲਾ ਲਿਥੋਸਫੀਅਰ (Lithosphere) ਛੇ ਵੱਡੀਆਂ ਅਤੇ ਛੇ ਛੋਟੀਆਂ ਪਲੇਟਾਂ ਦਾ ਬਣਿਆ ਹੋਇਆ ਹੈ ਅਤੇ ਇਹ ਪਲੇਟਾਂ ਧਰਤੀ ਦੇ ਇਕ ਹੋਰ ਖੋਲ, ਐਸਥੈਨੋਸਫੀਅਰ (Asthenosphere) ਉਪਰ ਤੈਰ ਰਹੀਆਂ ਹਨ। ਜਦੋਂ ਇਹ ਪਲੇਟਾਂ ਆਪਸ ਵਿਚ ਟਕਰਾਂਦੀਆਂ ਹਨ ਤਾਂ ਇਕ ਪਲੇਟ ਦੂਸਰੀ ਦੇ ਹੇਠ ਧਸ ਜਾਂਦੀ ਹੈ ਜਾਂ ਆਪਸੀ ਰਗੜ ਤੋਂ ਪ੍ਰਤਿਬਲ ਪੈਦਾ ਹੋ ਜਾਂਦੇ ਹਨ ਅਤੇ ਬੇਸ਼ੁਮਾਰ ਊਰਜਾ ਜਮਾਂ ਹੋ ਜਾਂਦੀ ਹੈ। ਆਖਰ ਵਿਚ ਇਸ ਦੱਬੀ ਹੋਈ ਊਰਜਾ ਦਾ ਨਿਕਾਸ ਹੀ ਭੁਚਾਲ ਦਾ ਕਾਰਨ ਬਣ ਨਿਬੜਦਾ ਹੈ। ਇਸ ਸਿਧਾਂਤ ਅਨੁਸਾਰ ਭਾਰਤੀ ਪਲੇਟ ਉਤਰ-ਪੂਰਵੀ ਦਿਸ਼ਾ ਵਿਚ ਨਿਰੰਤਰ 5 ਸੈਂਟੀਮੀਟਰ ਪ੍ਰਤੀ ਵਰ੍ਹਾ ਦੀ ਸਪੀਡ ਨਾਲ ਯੂਰੇਸ਼ੀਅਨ (Eurasion) ਪਲੇਟ ਨਾਲ ਟਕਰਾ ਕੇ ਹੇਠ ਧਸ ਰਹੀ ਹੈ ਅਤੇ ਇਸ ਟੱਕਰ ਦੇ ਫਲਸਰੂਪ ਹਿਮਾਲਾ ਪਰਬਤ ਹੋਂਦ ਵਿਚ ਆਇਆ ਹੈ। ਇਹੋ ਕਾਰਨ ਹੈ ਕਿ ਹਿਮਾਲਾ ਪਰਬਤ ਅਜੇ ਵੀ ਉਪਰ ਉਠ ਰਿਹਾ ਹੈ ਅਤੇ ਭਾਰਤੀ ਪਲੇਟ ਦੀ ਟਕਰਾਓ ਸੀਮਾ ਤੇ ਭੁਚਾਲ ਆਉਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਇਸ ਕਿਸਮ ਦੇ ਭੁਚਾਲਾਂ ਨੂੰ ਟੈਕਟਾਨਿਕ ਭੁਚਾਲ ਕਿਹਾ ਜਾਂਦਾ ਹੈ।

ਭੁਚਾਲਾਂ ਦੀ ਇਕ ਹੋਰ ਕਿਸਮ ਵੀ ਵੇਖਣ ਵਿਚ ਆਈ ਹੈ ਜਿਨ੍ਹਾਂ ਨੂੰ ਜਵਾਲਾਮੁਖੀ (Volcanic) ਭੁਚਾਲ ਕਿਹਾ ਜਾਂਦਾ ਹੈ। ਜਿਵੇਂ ਕਿ ਉਪਰ ਦਸਿਆ ਗਿਆ ਹੈ ਧਰਤੀ ਦੇ ਅੰਦਰਲੇ ਹਿੱਸੇ ਵਿਚ ਅਤਿਅੰਤ ਗਰਮ ਦ੍ਰਵ ਪਦਾਰਥ ਮੌਜੂਦ ਹੈ, ਜਦੋਂ ਇਹ ਦ੍ਰਵ ਪਦਾਰਥ ਲਾਵੇ (Lava) ਦੇ ਰੂਪ ਵਿਚ ਧਰਤੀ ਤੋਂ ਬਾਹਰ ਫਟ ਕੇ ਨਿਕਲਦਾ ਹੈ ਤਾਂ ਭੁਚਾਲ ਆ ਜਾਂਦਾ ਹੈ। ਇਸ ਕਿਸਮ ਦੇ ਭੁਚਾਲ ਵੀ ਬੜੇ ਖਤਰਨਾਕ ਸਿੱਧ ਹੁੰਦੇ ਹਨ ਅਤੇ ਇਹ ਵਧੇਰੇ ਜਪਾਨ ਅਤੇ ਇੰਡੋਨੇਸ਼ੀਆ ਵਿਚ ਵਾਪਰਦੇ ਹਨ। ਇਟਲੀ ਦਾ ਪ੍ਰਸਿਧ ਐਟਨਾ (Etna) ਜਵਾਲਾਮੁਖੀ ਕਈ ਵਾਰ ਫਟ ਚੁੱਕਿਆ ਹੈ।

ਭੁਚਾਲਾਂ ਦੀ ਆਮਦ ਸਮੇਂ ਧਰਤੀ ਉਪਰ ਉਥਲ-ਪੁੱਥਲ ਹੋ ਜਾਂਦੀ ਹੈ। ਊਰਜਾ ਦੇ ਨਿਕਾਸ ਕਾਰਨ ਦੋ ਕਿਸਮ ਦੀਆਂ ਤਰੰਗਾਂ ਉਤਪੰਨ ਹੁੰਦੀਆਂ ਹਨ। ਰੀਕਾਰਡਿੰਗ ਸਟੇਸ਼ਨ ਤੇ ਪਹਿਲਾਂ ਪਹੁੰਚਣ ਵਾਲੀਆਂ ਤਰੰਗਾਂ ਨੂੰ ਪ੍ਰਾਇਮਰੀ ਤਰੰਗਾਂ (P Waves) ਅਤੇ ਬਾਅਦ ਵਿਚ ਪਹੁੰਚਣ ਵਾਲੀਆਂ ਤਿਰਛੀਆਂ ਤਰੰਗਾਂ ਨੂੰ ਸ਼ੀਅਰ ਤਰੰਗਾਂ (S Waves) ਕਿਹਾ ਜਾਂਦਾ ਹੈ।

ਭੁਚਾਲਾਂ ਦੀ ਤੀਬਰਤਾ ਮਾਪਣ ਲਈ ਸੋਧੀ ਹੋਈ ਮਰਕੇਲੀ ਸਕੇਲ (Modified Mercali Scale) ਤਿਆਰ ਕੀਤੀ ਗਈ ਹੈ, ਜੋ ਭੁਚਾਲ ਕਾਰਨ ਪੈਦਾ ਹੋਣ ਵਾਲੀ ਤਬਾਹੀ ਦਾ ਪ੍ਰਤੀਕ ਹੈ, ਅੱਜ ਕੱਲ੍ਹ ਬੜੇ ਸੂਖਮ ਯੰਤਰਾਂ ਦੀ ਮਦਦ ਨਾਲ ਭੁਚਾਲ ਦੇ ਕੇਂਦਰ ਬਿੰਦੂ (Epicenre) ਮਾਤਰਾ, ਸਮਾਂ ਅਤੇ ਸਥਾਨ ਬਾਰੇ ਪੂਰੀ ਸੂਚਨਾ ਰੀਕਾਰਡ ਕਰ ਲਈ ਜਾਂਦੀ ਹੈ। ਇਨ੍ਹਾਂ ਯੰਤਰਾਂ ਨੂੰ ਸਾਈਸਮੋਗਰਾਫ (Seismograph) ਕਿਹਾ ਜਾਂਦਾ ਹੈ।

## ਭੁਚਾਲਾਂ ਬਾਰੇ ਅਗੇਤ-ਸੂਚਨਾ

ਭਾਵੇਂ ਵਿਗਿਆਨ ਅਤੇ ਟੈਕਨਾਲੋਜੀ ਨੇ ਹੈਰਾਨਕੁਨ ਤਰੱਕੀ ਕਰ ਲਈ ਹੈ ਅਤੇ ਭੁਚਾਲਾਂ ਦੀ ਜਾਣਕਾਰੀ ਲਈ ਬਹੁਤ ਹੀ ਸੰਵੇਦਨਸ਼ੀਲ ਸਾਈਸਮੋਗਰਾਮ ਤਿਆਰ ਕਰ ਲਏ ਹਨ ਪਰੰਤੂ ਭੁਚਾਲਾਂ ਸੰਬੰਧੀ ਅਗੇਤ-ਸੂਚਨਾ ਦੇ ਸਕਣੀ ਅਜੇ ਤੱਕ ਅਸੰਭਵ ਗੱਲ ਜਾਪਦੀ ਹੈ। ਵਧੇਰੇ ਉਪਕਰਣ ਭੁਚਾਲ ਆਉਣ ਉਪਰੰਤ ਹੀ ਕਿਰਿਆਸ਼ੀਲ ਹੁੰਦੇ ਹਨ ਜਿਸ ਕਰਕੇ ਇਨ੍ਹਾਂ ਅੰਕੜਿਆਂ ਤੋਂ ਆ ਚੁੱਕੇ ਭੁਚਾਲ ਦਾ ਪੋਸਟ-ਮਾਰਟਮ ਹੀ ਕੀਤਾ ਜਾ ਸਕਦਾ ਹੈ। ਪਿਛਲੇ ਕੁਝ ਵਰ੍ਹਿਆਂ ਤੋਂ ਚੀਨ, ਜਪਾਨ, ਅਮਰੀਕਾ ,ਰੂਸ ਅਤੇ ਭਾਰਤ ਦੇ ਵਿਗਿਆਨੀਆਂ ਨੇ ਪ੍ਰਯੋਗਸ਼ਾਲਾ ਵਿਚ ਤਜ਼ਰਬੇ ਕਰਕੇ ਸਿੱਧ ਕਰ ਦਿਤਾ ਹੈ ਕਿ ਭੁਚਾਲਾਂ ਬਾਰੇ ਅਗੇਤ ਜਾਣਕਾਰੀ ਹਾਸਲ ਕਰਨਾ ਸੰਭਵ ਹੈ। ਇਹ ਵੇਖਿਆ ਗਿਆ ਹੈ ਕਿ ਭੁਚਾਲ ਆਉਣ ਤੋਂ ਕਾਫੀ ਸਮਾਂ ਪਹਿਲਾਂ ਧਰਤੀ ਹੇਠ ਉਥਲ-ਪੁੱਥਲ ਸ਼ੁਰੂ ਹੋ ਜਾਂਦੀ ਹੈ ਜਿਸ ਕਾਰਨ ਧਰਤੀ ਅੰਦਰਲੀਆਂ ਗੈਸਾਂ ਦਾ ਉਤਸਰਜਨ ਵਧੇਰੇ ਤੇਜ ਹੋ ਜਾਂਦਾ ਹੈ। ਉਦਾਹਰਣ ਲਈ, ਰੇਡਾਨ ਗੈਸ ਵਧੇਰੇ ਮਾਤਰਾ ਵਿੱਚ ਬਾਹਰ ਨਿਕਲੇਗੀ, ਹੀਲੀਅਮ, ਨਾਈਟਰੋਜਨ, ਕਾਰਬਨਡਾਈਆਕਸਾਈਡ ਅਤੇ ਆਰਗਨ ਵੀ ਪ੍ਰਭਾਵਿਤ ਹੋਣਗੀਆਂ, ਡੂੰਘੇ ਖੂਹਾਂ ਵਿਚ ਪਾਣੀ ਦਾ ਸਤਰ ਅਤੇ ਤੇਲ ਦੇ ਵਹਾਓ ਉਪਰ ਵੀ ਅਸਰ ਪਵੇਗਾ। ਇਸ ਤੋਂ ਇਲਾਵਾ ਧਰਤੀ ਦੀ ਚੁੰਬਕਤਾ, ਖਰੇਪੜ ਦਾ ਪ੍ਰਤਿਰੋਧ ਅਤੇ ਬਿਜਲਈ ਧਾਰਾਵਾਂ, ਪ੍ਰਾਇਮਰੀ ਅਤੇ ਸ਼ੀਅਰ ਤਰੰਗਾਂ ਦੀ ਗਤੀ ਅਤੇ ਧਰਤੀ ਦੀ ਸਤਹ ਦੇ ਉਲਾਰ (Tilt) ਵਿਚ ਵੀ ਆਭਾਸੀ ਫਰਕ ਪੈਣਾ ਸ਼ੁਰੂ ਹੋ ਜਾਂਦਾ ਹੈ। ਦਰਅਸਲ, ਇਨ੍ਹਾਂ ਤੱਥਾਂ ਦੀ ਸਹੀ ਪੜਚੋਲ ਕਰ ਸਕਣਾ ਹੀ ਵਿਗਿਆਨੀਆਂ ਲਈ ਇਕ ਚੁਣੌਤੀ ਬਣੀ ਹੋਈ ਹੈ।

ਚੀਨ ਨੇ ਭੁਚਾਲਾਂ ਬਾਰੇ ਅਗੇਤ-ਸੂਚਨਾ ਹਾਸਲ ਕਰਨ ਲਈ ਇਕ ਨਵਾਂ ਪ੍ਰਯੋਗ ਆਰੰਭਿਆ ਹੈ। ਪਿਛਲੇ ਦਹਾਕੇ ਦੌਰਾਨ ਚੀਨ ਵਿਚ ਹਜਾਰਾਂ ਦੀ ਗਿਣਤੀ ਵਿਚ ਵਲੰਟੀਅਰ ਤਿਆਰ ਕੀਤੇ ਗਏ ਜੋ ਭੁਚਾਲ-ਗ੍ਰਸਤ ਇਲਾਕਿਆਂ ਵਿਚ ਵਿਚਰ ਕੇ ਉਥੋਂ ਦੇ ਪਾਲਤੂ ਜਾਨਵਰਾਂ ਅਤੇ ਹੋਰ ਪਸ਼ੂ ਪੰਛੀਆਂ ਦੀਆਂ ਹਰਕਤਾਂ ਦਾ ਜਾਇਜ਼ਾ ਲੈਣ ਲੱਗੇ। ਇਸ ਖੋਜ ਤੋਂ ਦਿਲਚਸਪ ਅਤੇ ਵਾਕਫੀ ਭਰਪੂਰ ਸਿੱਟੇ ਨਿਕਲੇ ਹਨ। ਪ੍ਰਯੋਗਾਂ ਤੋਂ ਪਤਾ ਲੱਗਾ ਹੈ ਕਿ ਜਾਨਵਰ ਭੁਚਾਲ ਬਾਰੇ ਮਨੁੱਖਾਂ ਨਾਲੋਂ ਵਧੇਰੇ ਸੰਵੇਦਨਸ਼ੀਲ ਹਨ। ਖਾਸ ਕਰਕ ਕਬੂਤਰ, ਚੂਹੇ ,ਚਮਗਿੱਦੜ, ਮੱਛੀਆਂ ਅਤੇ ਕਾਂਗਰੂ ਭੁਚਾਲ ਤੋਂ ਪਹਿਲਾਂ ਅਜੀਬ ਪ੍ਰਤਿਕਿਰਿਆ ਪ੍ਰਗਟਾਉਂਦੇ ਹਨ ਜਿਸ ਤੋਂ ਸਹਿਮ ਅਤੇ ਭੈਅ ਦਾ ਇਜ਼ਹਾਰ ਹੁੰਦਾ ਹੈ। ਵੱਡੇ ਭੁਚਾਲਾਂ ਦੀ ਆਮਦ ਤੋਂ ਪਹਿਲਾਂ ਵੇਖਣ ਵਿਚ ਆਇਆ ਹੈ ਕਿ ਪਾਲਤੂ ਕੁੱਤੇ ਆਪਣੇ ਹੀ ਮਾਲਕਾਂ ਨੂੰ ਕੱਟਣਾਂ ਸ਼ੁਰੂ ਕਰ ਦਿੰਦੇ ਹਨ, ਘੋੜੇ ਅਤੇ ਗਾਵਾਂ ਆਪਣੇ ਕਿੱਲਿਆਂ ਤੋਂ ਰੱਸੇ ਤੁੜਾ ਕੇ ਭੱਜ ਉਠਦੇ ਹਨ, ਮੱਛੀਆਂ ਪਾਣੀ ਤੋਂ ਬਾਹਰ ਕੁੱਦਣਾ ਸ਼ੁਰੂ ਕਰ ਦਿੰਦੀਆਂ ਹਨ, ਸੱਪ ਅਤੇ ਚੂਹੇ ਆਪਣੀਆਂ ਖੁੱਡਾਂ ਵਿਚੋਂ ਬਾਹਰ ਭੱਜਣ ਲੱਗ ਪੈਂਦੇ ਹਨ। ਇਸ ਅਜੀਬੋ ਗਰੀਬ ਵਤੀਰੇ ਦਾ ਕਾਰਨ ਪੂਰੀ ਤਰ੍ਹਾਂ ਸਮਝ ਵਿਚ ਨਹੀਂ ਆਇਆ; ਪਰੰਤੂ ਕਿਆਸ ਕੀਤਾ ਗਿਆ ਹੈ ਕਿ ਜਾਨਵਰ ਭੁਚਾਲ ਤੋਂ ਪੈਦਾ ਹੋਣ ਵਾਲੇ ਪ੍ਰਭਾਵ, ਜਿਵੇਂ ਕਿ ਧਰਤੀ ਦੀ ਹਿੱਲ ਜੁੱਲ, ਗੈਸਾਂ ਦਾ ਉਤਸਰਜਣ ਜਾਂ ਬਿਜਲੀ-ਚੁੰਬਕੀ ਵਿਕਿਰਣ, ਆਦਿਕ ਨੂੰ ਭਾਂਪ ਲੈਂਦੇ ਹਨ ਜਦਕਿ ਮਨੁੱਖ ਇਸ ਤੋਂ ਅਚੇਤ ਰਹਿੰਦਾ ਹੈ। ਜੇਕਰ ਸਕੂਲ ਦੇ ਬੱਚਿਆਂ ਨੂੰ ਜਾਨਵਰਾਂ ਦੇ ਵਤੀਰੇ ਬਾਰੇ ਭਰਪੂਰ ਵਾਕਫੀ ਮੁਹੱਈਆ ਕਰਵਾ ਦਿੱਤੀ ਜਾਵੇ ਤਾਂ ਲੋੜ ਪੈਣ ਤੇ ਭੁਚਾਲ-ਗ੍ਰਸਤ ਇਲਾਕਿਆਂ ਵਿਚ ਇਹ ਵਲੰਟੀਅਰ ਕੰਮ ਆ ਸਕਦੇ ਹਨ। ਦੁਨੀਆਂ ਵਿਚ ਚੀਨ ਹੀ ਇਕ ਅਜੇਹਾ ਦੇਸ਼ ਹੈ ਜੋ 1975 ਵਿਚ ਹੈਚਾਂਗ (Haichang) ਦੇ ਭੁਚਾਲ ਬਾਰੇ ਅਗੇਤ ਸੂਚਨਾ ਦੇ ਕੇ ਲੱਖਾਂ ਲੋਕਾਂ ਦੀ ਜਾਨ ਬਚਾ ਸਕਿਆ।

## ਸਾਰਣੀ

### ਭੂਚਾਲਾਂ ਬਾਰੇ ਮਰਕੇਲੀ (Mercalli) ਤੀਬਰਤਾ ਸਕੇਲ (1931)

| ਤੀਬ੍ਰਤਾ ਸਕੇਲ | ਮਨੁੱਖਾਂ ਤੇ ਪ੍ਰਭਾਵ | ਇਮਾਰਤਾਂ ਤੇ ਪ੍ਰਭਾਵ | ਹੋਰ ਪ੍ਰਭਾਵ | ਭੂਚਾਲ ਦੀ ਰਿਕਟਰ ਮਾਤਰਾ |
|---|---|---|---|---|
| 1 | ਮਹਿਸੂਸ ਨਹੀ ਹੁੰਦਾ। | ਕੋਈ ਨਹੀ | ਕੋਈ ਨਹੀ | 1.0 |
| 2 | ਕੁਝ ਲੋਕ ਹੀ ਮਹਿਸੂਸ ਕਰਦੇ ਹਨ। | ਕੋਈ ਨਹੀ | ਲਟਕ ਰਹੀਆਂ ਵਸਤਾਂ ਡੋਲਦੀਆਂ ਹਨ | 2.5 |
| 3 | ਘਰ ਅੰਦਰ ਬੈਠੇ ਮਹਿਸੂਸ ਹੁੰਦਾ ਹੈ। | ਕੋਈ ਨਹੀ | ਵਕਫਾ ਮਾਪਣ ਯੋਗ ਹੈ। | 3.0 |
| 4 | ਸੁੱਤੇ ਹੋਏ ਲੋਕ ਜਾਗ ਪੈਂਦੇ ਹਨ। | ਕੋਈ ਨਹੀ | ਦਰਵਾਜੇ ਤੇ ਖਿੜਕੀਆਂ ਖੜ-ਖੜ ਕਰਦੇ ਹਨ। | 3.5 |
| 5 | ਹਰ ਕੋਈ ਮਹਿਸੂਸ ਕਰਦਾ ਹੈ। | ਪਲਸਤਰ ਡਿਗਦਾ ਹੈ | ਪੈਂਡੂਲਮ ਘੜੀਆਂ ਰੁਕ ਜਾਂਦੀਆਂ ਹਨ। | 4.5 |
| 6 | ਡਰ ਮਹਿਸੂਸ ਹੁੰਦਾ ਹੈ। | ਚਿਮਨੀਆਂ ਦਾ ਨੁਕਸਾਨ | ਘਰ ਦਾ ਸਮਾਨ ਡਿਗਦਾ ਹੈ। | 5.0 |
| 7 | ਹਰ ਕੋਈ ਬਾਹਰ ਵੱਲ ਭੱਜ ਉਠਦਾ ਹੈ। | ਇਮਾਰਤਾ ਦਾ ਥੋੜਾ ਨੁਕਸਾਨ | ਉਥਲ-ਪੁਥਲ ਹੋ ਜਾਂਦੀ ਹੈ। | 5.5 |
| 8 | ਹਰ ਤਰਫ ਸਹਿਮ ਫੈਲਦਾ ਹੈ। | ਇਮਾਰਤਾਂ ਦਾ ਭਾਰੀ ਨੁਕਸਾਨ | ਖੂਹਾਂ ਵਿਚ ਪਾਣੀ ਦਾ ਸਤਰ ਬਦਲਦਾ ਹੈ। | 6.0 |
| 9 | ਭਗਦੜ ਮੱਚਦੀ ਹੈ। | ਕਮਜੋਰ ਇਮਾਰਤਾਂ ਦਾ ਮਲੀਆਮੇਟ | ਧਰਤੀ ਹੇਠ ਪਾਈਪਾਂ ਫਟ ਜਾਂਦੀਆਂ ਹਨ। | 6.5 |
| 10 | ਹਾਲ ਪਾਰਿਆ। | RCC ਇਮਾਰਤਾਂ ਦੇ ਬਚਣ ਦੀ ਸੰਭਾਵਨਾ | ਧਰਤੀ ਫਟਦੀ ਹੈ ਤੇ ਡੈਮ ਟੁੱਟਦੇ ਹਨ। | 7.5 |
| 11 | ਪਰਲੋ ਆ ਜਾਂਦੀ ਹੈ। | ਵਿਰਲੀ ਟਾਵੀ ਇਮਾਰਤ ਬਚਦੀ ਹੈ | ਧਰਤੀ ਵਿਚ ਦਰਾੜਾ ਪੈ ਜਾਂਦੀਆਂ ਹਨ। | 8.0 |
| 12 | ਪਰਲੋ। | ਪੂਰੀ ਬਰਬਾਦੀ | ਪੱਥਰ ਹਵਾ ਵਿਚ ਗੇਂਦ ਵਾਂਗ ਬੁੜਕਦੇ ਹਨ। | 8.5 |



### ਭੂਚਾਲਾਂ ਬਾਰੇ ਭਾਰਤ ਦਾ ਨਜ਼ਰੀਆ

ਸਾਡੇ ਦੇਸ਼ ਦੀ ਲੋਕਤੰਤਰ ਸਰਕਾਰ ਵੀ ਭੂਚਾਲਾਂ ਦੀ ਭਵਿੱਖ ਬਾਣੀ ਲਈ ਕੋਈ ਬਾਨਣੂੰ ਨਹੀ ਬੰਨ੍ਹ ਰਹੀ। ਜਦੋਂ ਕੋਈ ਘਟਨਾ ਵਾਪਰ ਜਾਵੇ ਤਾਂ ਮਗਰਮੱਛ ਦੇ ਹੰਝੂ ਵਹਾਏ ਜਾਂਦੇ ਹਨ। ਪਿਛਲੇ ਇਕ ਦਹਾਕੇ ਤੋਂ ਕੁਝ ਭੂ-ਭੌਤਿਕ ਵਿਗਿਆਨੀਆਂ ਨੇ ਸਿਰ ਤੋੜ ਜਤਨ ਕਰਕੇ ਇਕ ਖੋਜ ਸੈਲ ਕਾਇਮ ਕੀਤਾ ਹੈ ਜੋ ਹਿਮਾਲਿਆ ਦੀ ਭੂਚਾਲੀ ਗਤੀਵਿਧੀ ਦਾ ਅਧਿਐਨ ਕਰੇਗਾ। ਭਾਰਤ ਨੂੰ ਪੰਜ ਖੇਤਰਾਂ ਵਿਚ ਵੰਡਿਆ ਗਿਆ ਹੈ। ਸਭ ਤੋਂ ਵੱਧ ਭੂਚਾਲੀ ਖੇਤਰ ਕਸ਼ਮੀਰ, ਹਿਮਾਚਲ ਪ੍ਰਦੇਸ਼, ਪੂਰਬੀ ਯੂ.ਪੀ. ਅਤੇ ਬਿਹਾਰ, ਭਾਰਤ ਦੇ ਉਤਰੀ-ਪੂਰਬੀ ਪ੍ਰਾਂਤ, ਅੰਡੇਮਾਨ ਟਾਪੂ ਅਤੇ ਰਨ-ਕੱਛ ਦਾ ਇਲਾਕਾ ਹੈ। ਇਸ ਤੋਂ ਘੱਟ ਪੰਜਾਬ, ਦਿਲੀ ਪ੍ਰਾਂਤ ਅਤੇ ਗੰਗਾ-ਜਮੁਨਾ ਦਾ ਮੈਦਾਨੀ ਇਲਾਕਾ ਹੈ। ਰਾਜਸਥਾਨ, ਮੱਧਿਆ ਪ੍ਰਦੇਸ਼ ਅਤੇ ਭਾਰਤ ਦੇ ਦੱਖਣੀ ਪ੍ਰਾਂਤ ਭੂਚਾਲਾਂ ਦੇ ਅਸਰ ਤੋਂ ਮੁਕਤ ਮੰਨੇ ਗਏ ਹਨ ਅਤੇ ਸਭ ਤੋਂ ਘੱਟ ਤੀਬਰਤਾ ਦੇ ਭੂਚਾਲੀ ਖੰਡ ਵਿਚ ਦਰਜ ਹਨ।

ਭਾਰਤ ਦੇ ਭੂ-ਭੌਤਿਕ ਵਿਗਿਆਨੀਆਂ (ਡਾ. ਹਰਸ਼ ਗੁਪਤਾ ਅਤੇ ਸਾਥੀ) ਨੇ ਭੂਚਾਲਾਂ ਸੰਬੰਧੀ ਇਕ ਨਵੀ ਖੋਜ ਕੀਤੀ ਹੈ। ਕੋਇਨਾ ਡੈਮ ਦੱਖਣੀ ਪਠਾਰ ਵਿਚ ਭੂਚਾਲ-ਮੁਕਤ ਇਲਾਕੇ ਵਿਚ ਸਥਿਤ ਹੈ। ਜਦੋਂ 1967 ਵਿਚ ਕੋਇਨਾ (Koyna) ਵਿਖੇ 6.5 ਮਾਤਰਾ ਦਾ ਭੂਚਾਲ ਆਇਆ ਤਾਂ ਸਾਰੇ ਵਿਸ਼ਵ ਭਰ ਵਿਚ ਚਰਚਾ ਛਿੜ ਪਈ। ਇਸ ਤੋਂ ਇਕ ਨਵਾਂ ਤੱਥ ਉਭਰ ਕੇ ਸਾਹਮਣੇ ਆਇਆ ਕਿ ਕੋਇਨਾ ਡੈਮ ਦਾ ਭੂਚਾਲ ਡੈਮ ਵਿੱਚ ਭਰੇ ਪਾਣੀ ਦੇ ਪੁੰਜ ਤੋਂ ਪ੍ਰਭਾਵਿਤ ਹੋਇਆ ਹੈ ਇਸ ਤੋਂ ਬਾਅਦ ਬਾਕੀ ਦੇ ਡੈਮ ਵੀ ਭੂਚਾਲੀ ਗਤੀ ਵਿਧੀਆਂ ਲਈ ਪਰਖੇ ਗਏ। ਸਿਵਾਏ ਇਡੁੱਕੀ (Idduki) ਅਤੇ ਕੋਇਨਾ ਡੈਮ ਦੇ ,ਭਾਖੜਾ, ਪੌਂਗ ਡੈਮ ਅਤੇ ਰਾਮ-ਗੰਗਾ ਡੈਮ ਭੂਚਾਲ ਦੇ ਅਸਰ ਤੋਂ ਮੁਕਤ ਪਾਏ ਗਏ। ਪਰੰਤੂ ਇਸ ਖੋਜ ਦੇ ਸਿਟੇ ਵਜੋਂ ਟੀਹਰੀ-ਡੈਮ ਦੀ ਸੁਰੱਖਿਆ ਬਾਰੇ ਸ਼ੰਕੇ ਉਤਪੰਨ ਹੋਣ ਲਗੇ। ਰੂਸ ਦੇ ਭੂ-ਭੌਤਿਕ ਵਿਗਿਆਨੀਆਂ ਨੇ ਤਾਂ ਹਰੀ ਝੰਡੀ ਦੇ ਦਿਤੀ ਹੈ ਪਰੰਤੂ ਸੁੰਦਰ ਲਾਲ ਬਹੁਗੁਣਾ ਦੇ ਪ੍ਰਭਾਵ ਹੇਠ ਪਹਾੜੀ ਲੋਕ ਇਸ ਡੈਮ ਦੀ ਉਸਾਰੀ ਦੀ ਵਿਰੋਧਤਾ ਵਿਚ ਲਾਮ-ਬੰਦ ਹੋ ਗਏ ਹਨ। ਸਾਡੇ ਵਿਗਿਆਨੀ ਅਤੇ ਭੂਚਾਲ-ਇੰਜਨੀਅਰ ਵੀ ਅਜੇ ਇਕ ਰਾਏ ਸਹਿਮਤ ਨਹੀ ਹੋ ਸਕੇ।

ਹਿਮਾਲੀਆ ਅਤੇ ਹਿੰਦੂ-ਕੁਸ਼ ਪਰਬਤਾਂ ਦੀ ਨਿਰੰਤਰ ਭੂਚਾਲੀ ਜਾਂਚ ਲਈ ਅੰਤਰ-ਰਾਸ਼ਟਰੀ ਪੱਧਰ ਉਪਰ ਵੀ ਉਪਰਾਲੇ ਸ਼ੁਰੂ ਹੋ ਗਏ ਹਨ। ਇਟਲੀ ਦੀ ਅੰਤਰ-ਰਾਸ਼ਟਰੀ ਭੂਚਾਲੀ ਪ੍ਰਯੋਗਸ਼ਾਲਾ ਪਾਕਿਸਤਾਨ ਨਾਲ ਰਲ ਕੇ ਹਿੰਦੂ-ਕੁਸ਼ ਦੀ ਭੂਚਾਲੀ ਗਤੀਵਿਧੀ ਦਾ ਅਧਿਐਨ ਕਰ ਰਹੀ ਹੈ। ਰੁੜਕੀ ਯੂਨੀਵਰਸਿਟੀ ਅਤੇ ਅਮਰੀਕਾ ਦੀ ਕੈਲਟੈਕ (Caltech) ਸੰਸਥਾ ਇਕ ਸਾਂਝੇ ਪ੍ਰੋਗਰਾਮ ਅਧੀਨ ਹਿਮਾਲੀਆ ਪਰਬਤ ਅਤੇ ਸ਼ਿਲਾਂਗ ਵਿਚ ਭੂਚਾਲੀ ਅਧਿਐਨ ਕਰ ਰਹੇ ਹਨ। ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਵਿਚ ਵੀ ਇਸ ਯੋਜਨਾ ਅਧੀਨ ਤੀਬਰ ਗਤੀ ਐਕਸੈਲਰੋਗਰਾਫ਼ (Strong Motion Accelerograph) ਲਗਾਏ ਗਏ ਹਨ।

### ਸਾਡੀ ਖੋਜ ਪ੍ਰਾਪਤੀ

ਰੂਸ,ਚੀਨ, ਅਤੇ ਜਪਾਨ ਦੇ ਭੂ-ਭੌਤਿਕ ਵਿਗਿਆਨੀਆਂ ਨੇ ਆਪਣੀਆਂ ਖੋਜਾਂ ਦਵਾਰਾ ਸਿੱਧ ਕਰ ਦਿੱਤਾ ਕਿ ਭੂਚਾਲ-ਗ੍ਰਸਤ ਇਲਾਕਿਆਂ ਵਿਚ ਪਾਣੀ ਦੇ ਡੂੰਘੇ ਖੂਹਾਂ ਅਤੇ ਝਰਨਿਆਂ ਵਿਚੋਂ ਰੇਡਾਨ ਗੈਸ ਦੀ ਮਾਤਰਾ ਵਧੇਰੇ ਨਿਕਲਦੀ ਹੈ। ਸਭ ਤੋਂ ਪਹਿਲਾਂ ਦੋ ਰੂਸੀ ਵਿਗਿਆਨੀਆਂ ਨੇ ਇਸ ਤੱਥ ਦੀ ਪੁਸ਼ਟੀ ਕੀਤੀ ਜਦੋਂ 1966 ਦੇ ਤਾਸ਼ਕੰਦ ਦੇ ਭੂਚਾਲ ਤੇ ਕਈ ਹਫ਼ਤੇ ਪਹਿਲਾਂ ਇਕ ਖੂਹ ਵਿਚੋਂ ਰੇਡਾਨ ਗੈਸ ਦੀ ਬਿਖਮ ਮਾਤਰਾ ਦਾ ਤਕਾਜਾ ਲਗਾਇਆ ਗਿਆ। ਜਦੋਂ ਭੂਚਾਲ ਆਇਆ ਤਾਂ ਬਾਕੀ ਦੇਸ਼ਾ ਵਿਚ ਵੀ ਇਸ ਪ੍ਰਯੋਗ ਦੀ ਚਰਚਾ ਛਿੜ ਪਈ। ਅਮਰੀਕਾ,ਚੀਨ ਅਤੇ ਜਪਾਨ ਦੇ ਵਿਗਿਆਨੀਆਂ ਨੇ ਵੀ ਆਪਣੇ ਪ੍ਰਯੋਗਾਂ ਵਿਚ ਰੇਡਾਨ ਗੈਸ ਦਾ ਉਤਸਰਜਣ ਵਧੇਰੇ ਬਾਰੀਕੀ ਨਾਲ ਮਾਪਣਾ ਸ਼ੁਰੂ ਕਰ ਦਿੱਤਾ। ਪਿਛਲੇ ਦਹਾਕੇ ਤੋਂ ਭਾਰਤ ਵਿਚ ਵੀ ਇਸ ਵਿਧੀ ਦੀ ਵਰਤੋਂ ਅਰੰਭ ਹੋ ਗਈ। ਪਹਿਲਾਂ ਪਰਮਾਣੂ ਊਰਜਾ ਸੰਸਥਾਨ ਦੇ ਕੁਝ ਵਿਗਿਆਨੀਆਂ ਨੇ ਇਸ ਵਿਧੀ ਦੀ ਵਰਤੋਂ ਕਰਕੇ ਧਰਤੀ ਹੇਠ ਯੂਰੇਨੀਅਮ ਦੇ ਜਖੀਰਿਆਂ ਦਾ ਪਤਾ ਲਗਾਇਆ ਅਤੇ ਭੂਚਾਲੀ ਅੰਕੜੇ ਵੀ ਇਕੱਠੇ ਕੀਤੇ। 1984 ਵਰ੍ਹੇ ਤੋਂ ਸਾਡੀ ਪ੍ਰਯੋਗਸ਼ਾਲਾ ਅੰਮ੍ਰਿਤਸਰ ਵਿੱਚ ਸਥਾਪਿਤ ਹੋ ਗਈ ਅਤੇ ਹੁਣ ਤਕ ਨਿਰੰਤਰ ਰੇਡਾਨ ਦੀ ਗੈਸ ਦੇ ਉਤਸਰਜਣ ਦਾ ਅਧਿਐਨ ਕੀਤਾ ਜਾ ਰਿਹਾ ਹੈ। ਇਸ ਅਧਿਐਨ ਲਈ ਇਕ ਸੂਖਮ ਯੰਤਰ ਐਲਫਾ-ਲਾਗਰ (Alpha-logger) ਕੈਨੇਡਾ ਤੋਂ ਖਰੀਦਿਆ ਗਿਆ ਜੋ ਰੇਡਾਨ ਦੀ ਮਾਤਰਾ ਦੇ ਨਾਲ ਵਾਯੂ ਮੰਡਲ ਦੇ ਦਬਾਅ, ਧਰਤੀ ਦੇ ਅੰਦਰਲੇ ਅਤੇ ਬਾਹਰਲੇ ਤਾਪਮਾਨ, ਹਵਾ ਦੀ ਰਫਤਾਰ ਅਤੇ ਇਸ ਵਿਚ ਨਮੀ ਬਾਰੇ ਪੂਰੀ ਪੂਰੀ ਜਾਣਕਾਰੀ ਵੀ ਮੁਹੱਈਆ ਕਰਦਾ ਹੈ। ਇਕ ਹੋਰ ਸੌਖੀ ਅਤੇ ਸਸਤੀ ਵਿਧੀ ਵੀ ਵਰਤੋਂ ਵਿਚ ਲਿਆਂਦੀ ਗਈ ਹੈ। ਇਕ ਖਾਸ ਕਿਸਮ ਦੇ ਪਲਾਸਟਿਕ (LR-115 ਜਾਂ CR-39) ਦੀਆਂ ਟੁਕੜੀਆਂ ਧਰਤੀ ਹੇਠ ਟੋਆ ਪੁੱਟ ਕੇ ਅਲੂਮੀਨੀਅਮ ਦੇ ਸਲਿੰਡਰ ਵਿਚ ਲਟਕਾ ਦਿੱਤੀਆਂ ਜਾਂਦੀਆਂ ਹਨ। ਦੋ ਹਫਤੇ ਬਾਅਦ ਇਹ ਟੁਕੜੀਆਂ ਪ੍ਰਯੋਗਸ਼ਾਲਾ ਵਿਚ ਯੋਗ ਰਸਾਇਣਿਕ ਵਿਧੀ ਦੀ ਵਰਤੋਂ ਕਰਕੇ ਐਚ (Etch) ਕੀਤੀਆਂ ਜਾਂਦੀਆਂ ਹਨ। ਖੁਰਦਬੀਨ ਦੀ ਮੱਦਦ ਨਾਲ ਰੇਡਾਨ ਗੈਸ ਤੋਂ ਨਿਕਲੇ ਐਲਫਾ ਕਣਾਂ ਦਾ ਅੰਦਾਜਾ ਲਗਾਇਆ ਜਾਂਦਾ ਹੈ। ਇਹ ਵੇਖਣ ਵਿਚ ਆਇਆ ਹੈ ਕਿ ਭੂਚਾਲ ਆਉਣ ਤੋਂ ਕੁਝ ਦਿਨ ਪਹਿਲਾਂ ਰੇਡਾਨ ਗੈਸ ਦੀ ਮਾਤਰਾ ਵਧੇਰੇ ਨਿਕਲਣੀ ਸ਼ੁਰੂ ਹੋ ਜਾਂਦੀ ਹੈ ਅਤੇ ਭੂਚਾਲ ਤੋਂ ਇਕ ਜਾਂ ਦੋ ਦਿਨ ਪਹਿਲਾਂ ਰੇਡਾਨ ਆਪਣੀ ਸਿਖਰ (Peak) ਨੂੰ ਛੂੰਹਦੀ ਹੈ। ਕਈ ਵਾਰ ਵਾਯੂ-ਮੰਡਲੀ ਦਬਾਅ ਹਵਾ ਦੇ ਬੁਲ੍ਹੇ ਜਾਂ ਧਰਤੀ ਅੰਦਰਲੇ ਤਾਪਮਾਨ ਵਿਚ ਬਿਖਮ ਤਬਦੀਲੀਆਂ ਵੀ ਰੇਡਾਨ ਗੈਸ ਦੀ ਸਿਖਰ ਦਾ ਕਾਰਨ ਬਣ ਜਾਂਦੀਆਂ ਹਨ। ਸੋ ਬੜੀ ਹੁਸ਼ਿਆਰੀ ਤੋਂ ਕੰਮ ਲੈਣਾ ਪੈਂਦਾ ਹੈ ਅਤੇ ਹੁਣ ਤਾਂ ਇਨ੍ਹਾਂ ਤਬਦੀਲੀਆਂ ਦਾ ਲੇਖਾ-ਜੋਖਾ ਰੱਖਣ ਲਈ ਅਸੀ ਕੰਪਿਊਟਰ ਦੀ ਮੱਦਦ ਵੀ ਲੈ ਰਹੇ ਹਾਂ।

1988 ਵਰ੍ਹੇ ਤੋਂ ਭਾਰਤ ਸਰਕਾਰ ਦੇ ਵਿਗਿਆਨ ਅਤੇ ਟੈਕਨਾਲੋਜੀ ਵਿਭਾਗ ਨੇ ਖੋਜ ਨੂੰ ਮੁੱਖ ਰੱਖਦਿਆਂ ਇਕ ਖੋਜ ਪ੍ਰੋਜੈਕਟ ਵੀ ਮਨਜੂਰ ਕਰ ਦਿਤਾ ਹੈ ਜਿਸ ਅਧੀਨ ਖੋਜ ਦਾ ਖੇਤਰ ਅੰਮ੍ਰਿਤਸਰ ਤੋਂ ਵਧਾ ਕੇ ਕਾਂਗੜਾ ਦੀ ਵਾਦੀ (ਪਾਲਮਪੁਰ ਅਤੇ ਧਰਮਸ਼ਾਲਾ) ਅਤੇ ਚੰਬਾ ਦੇ ਭੂਚਾਲ-ਗ੍ਰਸਤ ਖਿੱਤਿਆਂ ਤਕ ਕਰ ਲਿਆ ਹੈ। ਕਾਂਗੜਾ ਵਿਚ ਅਕਸਰ ਛੋਟੀ ਮਾਤਰਾ ਦੇ ਭੂਚਾਲ ਆਉਂਦੇ ਰਹਿੰਦੇ ਹਨ ਜੋ ਅੰਮ੍ਰਿਤਸਰ ਸਟੇਸ਼ਨ ਰੀਕਾਰਡ ਨਹੀ ਕਰ ਸਕਦਾ। ਪਿਛਲੇ ਕੁਝ ਵਰ੍ਹਿਆਂ ਦੇ ਰੇਡਾਨ ਸਿੱਟਿਆਂ ਤੋਂ ਧਰਵਾਸ ਬੱਝਦੀ ਹੈ ਕਿ ਇਸ ਦਹਾਕੇ ਦੇ ਅੰਤ ਤੱਕ ਭੂਚਾਲਾਂ ਬਾਰੇ ਭਵੱਖਬਾਣੀ ਕਰਨ ਦੇ ਕੁਝ ਆਸਾਰ ਜਰੂਰ ਲੱਭ ਪੈਣਗੇ। ਸਾਡੇ ਪ੍ਰਯੋਗਾਂ ਨੇ ਸਿੱਧ ਕਰ ਦਿੱਤਾ ਹੈ ਕਿ ਰੇਡਾਨ ਗੈਸ ਦੀ ਸਿਖਰ ਪਾਣੀ ਦੇ ਝਰਨਿਆਂ ਅਤੇ ਧਰਤੀ ਹੇਠੋਂ ਨਿਕਲ ਰਹੀ ਗੈਸ, ਦੋਹਾਂ ਵਿਚ ਇਕੋ ਸਮੇਂ ਹੀ ਰੀਕਾਰਡ ਹੁੰਦੀ ਹੈ। ਕਾਂਗੜਾ ਵਾਦੀ ਦੇ ਭੂਚਾਲਾਂ ਤੋਂ ਇਲਾਵਾ ਅੰਮ੍ਰਿਤਸਰ ਸਟੇਸ਼ਨ ਤੇ ਹਿੰਦੂ-ਕੁਸ਼ ਦੇ ਕਈ ਜਬਰਦਸਤ ਭੂਚਾਲੀ ਝਟਕੇ ਵੀ ਰੀਕਾਰਡ ਕੀਤੇ ਗਏ

ਹਨ। 1 ਫਰਵਰੀ, 1991 ਦਾ ਹਿੰਦੂ-ਕੁਸ਼ ਭੁਚਾਲੀ ਝਟਕਾ (6.8 ਮਾਤਰਾ ਦਾ) ਅੰਮ੍ਰਿਤਸਰ ਦੀਆਂ ਸਾਰੀਆਂ ਇਮਾਰਤਾਂ ਹਿਲਾ ਗਿਆ, ਇਹ ਸਵੇਰੇ ਚਾਰ ਕੁ ਵਜੇ ਵਾਪਰਿਆ ਅਤੇ ਭੱਗਦੜ ਮੱਚ ਗਈ। ਸਾਡੇ ਸਟੇਸ਼ਨ ਤੇ ਰੇਡਾਨ ਗੈਸ 26 ਜਨਵਰੀ ਤੋਂ ਤੇਜ ਰਫਤਾਰ ਨਿਕਲ ਰਹੀ ਸੀ। ਸਾਡੀ ਹੈਰਾਨੀ ਦੀ ਹੱਦ ਹੋ ਗਈ ਜਦੋਂ ਭੁਚਾਲ ਦੇ ਝਟਕੇ ਤੋਂ ਪਹਿਲਾਂ ਹੀ ਸਾਡਾ ਐਲਫਾ-ਕਾਊਂਟਰ ਗਿਣਨ ਤੋਂ ਬੰਦ ਹੋ ਗਿਆ। ਦਰਅਸਲ, ਰੇਡਾਨ ਗੈਸ ਦੀ ਰਫਤਾਰ ਇੰਨੀ ਤੇਜ਼ ਹੋ ਗਈ ਸੀ ਕਿ ਇਸ ਤੋਂ ਪੈਦਾ ਹੋਣ ਵਾਲੇ ਐਲਫਾ ਕਣ ਕਾਊਂਟਰ ਲਈ ਗਿਣਨੇ ਅਸੰਭਵ ਹੋ ਗਏ। ਕਾਂਗੜਾ ਵਾਦੀ ਵਿਚ ਇਕ ਹੋਰ ਸੂਖਮ ਵਿਧੀ ਦੀ ਵਰਤੋਂ ਕਰਕੇ ਦਸ ਰੇਡਾਨ ਰੀਕਾਰਡਿੰਗ ਸਟੇਸ਼ਨ ਦਾ ਨੈਟਵਰਕ (Network) ਕਾਇਮ ਕੀਤਾ ਜਾ ਚੁੱਕਾ ਹੈ। ਵੇਖੀਏ ਜੇਕਰ ਇਹ ਸਕੀਮ ਸਿਰੇ ਚੜ੍ਹ ਗਈ ਤਾਂ ਭੁਚਾਲਾਂ ਦੀ ਅਗੇਤ-ਸੂਚਨਾ (Forecasting) ਦੇਣ ਸੰਬੰਧੀ ਖੋਜ ਵਧੇਰੇ ਪ੍ਰਪੱਕ ਹੋ ਨਿਬੜੇਗੀ। ਪੰਜਾਬ ਸਰਕਾਰ ਵੀ ਸਾਡੀ ਇਸ ਖੋਜ ਤੋਂ ਪ੍ਰਭਾਵਿਤ ਹੋ ਕੇ ਕੁਝ ਗਰਾਂਟ ਮੁਹੱਈਆ ਕਰ ਰਹੀ ਹੈ ਤਾਂ ਕਿ ਪੰਜਾਬ ਦਾ ਭੁਚਾਲੀ ਸਰਵੇਖਣ ਕੀਤਾ ਜਾ ਸਕੇ। ਅਜੇ ਤਾਂ ਸਾਡੇ ਖੋਜ ਵਿਦਿਆਰਥੀ ਕਾਂਗੜਾ ਵਾਦੀ ਦੇ ਬਿਖਮ ਪਹਾੜੀ ਰਸਤਿਆਂ ਉਪਰ ਆਪਣੀ ਜਾਨ ਜ਼ੋਖਮ ਵਿਚ ਪਾਕੇ ਇਸ ਖੋਜ ਕੰਮ ਨੂੰ ਨੇਪਰੇ ਚਾੜ੍ਹਨ ਲਈ ਵਚਨਬੱਧ ਹਨ।

*(ਪ੍ਰੋ: ਹਰਦੇਵ ਸਿੰਘ ਦੀ ਸੰਪਾਦਿਤ ਪੁਸਤਕ 'ਵਿਗਿਆਨ ਦੇ ਕ੍ਰਿਸ਼ਮੇਂ' ਵਿਚੋਂ ਧੰਨਵਾਦ ਸਹਿਤ ਇਸ ਪੁਸਤਕ ਦੇ ਹੋਰ ਵਿਸ਼ਿਆ ਨਾਲ ਸਬੰਧਿਤ ਲੇਖ ਵੀ ਪੜ੍ਹਨ ਯੋਗ ਹਨ।)*

ਮਿੰਨੀ ਕਹਾਣੀ

## ਸਫਲਾ ਜਨਮ

ਉਸ ਨੂੰ ਲੱਗ ਰਿਹਾ ਸੀ ਕਿ ਜਿਵੇਂ ਪਹਿਲਾਂ ਤਾਂ ਉਹ ਹਨੇਰੇ ਵਿਚ ਐਵੇਂ ਭਟਕਦਾ ਫਿਰ ਰਿਹਾ ਸੀ, ਤੇ ਅੱਜ ਸੰਤਾਂ ਦੇ ਚਰਨੀ ਲੱਗ ਉਹ ਆਪਣਾ ਜੀਵਨ ਸਫਲਾ ਕਰਨ ਜਾ ਰਿਹਾ ਸੀ। ਜੀਵਨ ਸਫਲ ਕਰਨ ਦੀ ਸੋਝੀ ਵੀ ਤਾਂ ਉਸਨੂੰ ਸਤਸੰਗ ਵਿੱਚ ਜਾਣ ਕਾਰਣ ਹੀ ਹੋਈ ਸੀ।

ਸਤਗੁਰਾਂ ਦੇ ਜਨਮ ਦਿਹਾੜੇ ਕਾਰਣ ਹੋਏ ਬੇ-ਹਿਸਾਬ ਇਕੱਠ ਨੂੰ ਵੇਖ ਉਹ ਸਤਗੁਰਾਂ ਦੀ ਕਰਨੀ ਦੇ ਬਲਿਹਾਰੇ ਜਾ ਰਿਹਾ ਸੀ। ਸੰਗਤ ਦੇ ਨਾਲ-ਨਾਲ ਟੁਰਦੇ ਹੋਏ ਸ਼ਬਦ ਬੋਲਦਿਆਂ ਉਹ ਅੰਤਰ-ਧਿਆਨ ਹੀ ਤਾਂ ਹੋ ਗਿਆ ਸੀ ਕਿ ਅਚਾਨਕ ਪੈਰ ਵਿੱਚ ਪੱਰ ਫਸਣ ਕਰਕੇ ਡਿੱਗ ਪਿਆ, ਸੰਗਤਾਂ ਸਤਿਗੁਰਾਂ ਦਾ ਗੁਣਗਾਣ ਕਰਦੀਆਂ ਉਸਨੂੰ ਮਿੱਧ ਦੇ ਅੱਗੇ ਲੰਘ ਗਈਆਂ ਤੇ ਉਹ ਸੰਗਤ ਦੇ ਪੈਰਾਂ ਦੀ ਧੂੜ ਵਿੱਚ ਰੁਲਦਾ, ਜਨਮ ਸਫਲਾ ਕਰ ਗਿਆ।

*ਲੇਖਕ : ਕੁਲਦੀਪ*

ਮਸਲਾ ਇਹ ਨਹੀਂ ਕਿ, ਕੋਈ ਕਹਿੰਦਾ ਕੀ ਹੈ ? ਤੱਤ ਤਾਂ ਇਹ ਹੈ ਕਿ ਉਹ ਵਿਚਰਦਾ ਕਿਵੇਂ ਹੈ ? ਪਰਖ ਕਹਿਣੀ ਦੀ ਨਹੀਂ ਹੋਣੀ ਚਾਹੀਦੀ, ਕਥਨੀ ਦੀ ਹੋਵੇ।

## ਕਿਉਂ

ਜਗਜੀਤ ਸਿੰਘ 'ਲੱਡਾ'

ਮੰਮੀ ਮੈਨੂੰ ਇੱਕ ਗੱਲ ਸਮਝ ਨਾ ਆਉਂਦੀ,
ਦੁਨੀਆਂ ਕਿਉਂ ਮਟੀਆਂ 'ਤੇ ਦੀਵੇ ਪਈ ਜਗਾਉਂਦੀ ।

ਮੇਰੀ ਅੰਬੋ ਆਟੇ ਦਾ ਬਣਾਉਂਦੀ ਕਿਉਂ ਚਿਰਾਗ ਏ,
ਮੂੰਹ ਵਿੱਚ ਪਤਾ ਨੀ ਅਲਾਪਦੀ ਰਾਗ ਏ,
ਦੱਸ ਕਿਉਂ ਓਹਦੇ ਵਿੱਚ ਦੇਸੀ ਘਿਓ ਪਾਉਂਦੀ,
ਮੰਮੀ ਮੈਨੂੰ ਇੱਕ ਗੱਲ————————।

ਕਦੀ-ਕਦੀ ਤੀਵੀਆਂ ਕਿਉਂ ਗੁਲਗਲੇ ਪਕਾਉਂਦੀਆਂ,
ਕਈ-ਵਾਰ ਵੇਖੀਆਂ ਮੈਂ ਥਾਨਾਂ ਵੱਲੋਂ ਆਉਂਦੀਆਂ,
ਦੁਨੀਆਂ ਪਤਾ ਨੀ ਕਿਹੜੇ ਪੀਰਾਂ ਨੂੰ ਧਿਆਉਂਦੀ,

ਮੰਮੀ ਮੈਨੂੰ ਇੱਕ ਗੱਲ————————।
ਦਾਦੀ ਨਾਲ ਕਦੇ ਜੇ ਮੈਂ ਖੇਤ ਚਲਾ ਜਾਂਦਾ ਹਾਂ,
ਚਾਰ ਕੁ ਇੱਟਾਂ ਦਾ ਘਰ ਸਮਝ ਨਾ ਪਾਂਦਾ ਹਾਂ,
ਪਤਾ ਨੀ ਕਿਉਂ ਦਾਦੀ ਓਨੂੰ ਕਲੀ ਕਰਵਾਉਂਦੀ,

ਮੰਮੀ ਮੈਨੂੰ ਇੱਕ ਗੱਲ————————।
ਗੁੱਗੇ ਦੀ ਸੁੱਖ, ਸੁੱਖ ਕੇ ਡੰਡੌਤ ਕਰਨਾ,
ਮੱਸਿਆ 'ਤੇ ਨਾਉਣਾ, ਡੇਰਿਆਂ 'ਚ ਚੌਂਕੀ ਭਰਨਾ,
ਬਾਬਿਆਂ ਤੋਂ ਬਾਹਾਂ 'ਤੇ ਤਵੀਤ ਕਿਉਂ ਬੰਨਾਉਂਦੀ,

ਮੰਮੀ ਮੈਨੂੰ ਇੱਕ ਗੱਲ————————।
ਪਸ਼ੂ ਢਿੱਲਾ ਹੋਜੇ ਜਾਂ ਹੋਵੇ ਕੋਈ ਰੁੱਸਿਆ,
ਝੂਠੇ ਜੋਤਸ਼ੀਆਂ ਤੋਂ ਇਹ ਲੈਂਦੀ ਫਿਰੇ ਪੁੱਛਿਆ,
ਦੱਸ ਕਿਉਂ ਚੌਰਾਹਿਆਂ 'ਤੇ ਟੂਣੇ ਧਰ ਆਉਂਦੀ,
ਮੰਮੀ ਮੈਨੂੰ ਇੱਕ ਗੱਲ————————।

ਪਿੱਪਲਾਂ ਨੂੰ ਪਾਣੀ ਦੇਣਾ ਟੋਬੇ ਮਿੱਟੀ ਕੱਢਣਾ,
ਪੁੱਤਾਂ ਦੀਆਂ ਦਾਤਾਂ ਪਿੱਛੇ ਥਾਂ-ਥਾਂ ਝੋਲੀ ਅੱਡਣਾ,
ਸਾਧਾਂ-ਸੰਤਾਂ ਪਿੱਛੇ ਕਿਉਂ ਲੋਕਾਈ ਗੇੜੇ ਲਾਉਂਦੀ,
ਮੰਮੀ ਮੈਨੂੰ ਇੱਕ ਗੱਲ————————।

ਇੱਕੀਵੀ ਸਦੀ ਦੇ ਭਾਵੇਂ ਦਰਾਂ ਉਤੇ ਖੜੇ ਅਸੀ,
ਫਿਰ ਵੀ ਹਾਂ ਅੰਧ-ਵਿਸ਼ਵਾਸ਼ੀ ਹਾਲੇ ਬੜੇ ਅਸੀਂ,
ਉਂਜ ਸਰਕਾਰ ਆਜ਼ਦੀ ਜਸ਼ਨ ਮਨਾਉਂਦੀ,
ਮੰਮੀ ਮੈਨੂੰ ਇੱਕ ਗੱਲ————————।

ਛੱਡੋ ਮਾੜੀ ਸੋਚ 'ਜਗਜੀਤ' ਸਦਾ ਕਹਿੰਦਾ ਏ,
ਜਿਹੜਾ ਅੱਜ-ਕੱਲ੍ਹ ਲੱਡੇ ਪਿੰਡ ਵਿੱਚ ਰਹਿੰਦਾ ਏ,
ਤਰਕਵਾਦੀ ਲੋਕ ਹੋਣ ਓਹਦੀ ਰੀਝ ਚਾਹੁੰਦੀ,

ਮੰਮੀ ਮੈਨੂੰ ਇੱਕ ਗੱਲ ਸਮਝ ਨਾ ਆਉਂਦੀ,
ਦੁਨੀਆਂ ਕਿਉਂ ਮਟੀਆਂ 'ਤੇ ਦੀਵੇ ਪਈ ਜਗਾਉਂਦੀ।



ਫਿਲਾਸਫੀ

# ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ

ਡਾ. ਰਜਿੰਦਰ ਪਾਲ ਸਿੰਘ

### ਮੋਢੀ ਅਤੇ ਮੁਢਲੇ ਗਰੰਥ :

ਯੋਗ ਦਰਸ਼ਨ ਦਾ ਮੋਢੀ ਪਤੰਜਲੀ ਰਿਸ਼ੀ ਨੂੰ ਮੰਨਿਆ ਜਾਂਦਾ ਹੈ। ਜਿਸਦਾ ਸਮਾਂ ਵੱਖ-ਵੱਖ ਵਿਦਵਾਨਾਂ ਨੇ 450 ਈਸਵੀ ਪੂਰਵ ਤੋਂ ਲੈ ਕੇ 150 ਈਸਵੀ ਪੂਰਵ ਤੱਕ ਨਿਰਧਾਰਤ ਕੀਤਾ ਹੈ। ਦਾਸਗੁਪਤਾ ਅਨੁਸਾਰ ਪਾਣਿਨੀ ਦੀ ਵਿਆਕਰਣ 'ਅਸ਼ਟ ਅਧਿਆਇ' ਉਪਰ ਮਹਾਂਭਾਸ਼ ਲਿਖਣ ਵਾਲਾ ਪਤੰਜਲੀ ਅਤੇ 'ਯੋਗ ਸੂਤਰ' ਲਿਖਣ ਵਾਲਾ ਪਤੰਜਲੀ ਇਕੋ ਹੀ ਵਿਅਕਤੀ ਹੈ, ਪਤੰਜਲੀ ਦੇ 'ਯੋਗ ਸੂਤਰ' ਉਪਰ ਵਿਆਸ (400 ਈਸਵੀ) ਨੇ 'ਵਿਆਸ-ਭਾਸ਼ਿਆ', ਵਾਚਸਪਤੀ ਨੇ 'ਤੱਤਵ ਵੈਸ਼ਾਰ' ਵਿਗਿਆਨ ਭਿਕਸ਼ੂ ਨੇ ਯੋਗਵਾਰਤਿਕ ਅਤੇ ਭੋਜ ਨੇ ਭੋਜਵਰਿਤੀ ਨਾਂ ਹੇਠ ਵਿਆਖਿਆ ਕਰਦੀਆਂ ਲਿਖੀਆਂ ਸਨ। ਆਧੁਨਿਕ ਸਮੇ ਵਿਚ ਵੀ ਯੋਗ ਦਰਸ਼ਨ ਸੰਬੰਧੀ ਅੰਗਰੇਜੀ, ਹਿੰਦੀ ਅਤੇ ਪੰਜਾਬੀ ਵਿਚ ਬਹੁਤ ਸਾਰੀਆਂ ਪੁਸਤਕਾਂ ਮਿਲਦੀਆਂ ਹਨ। ਆਧੁਨਿਕ ਯੋਗ ਦਰਸ਼ਨ (ਵਧੇਰੇ ਠੀਕ ਸ਼ਬਦਾਂ ਵਿਚ 'ਯੋਗਾ') ਦੀਆਂ ਇਨ੍ਹਾਂ ਪੁਸਤਕਾਂ ਵਿਚ ਯੋਗ ਨੂੰ ਸਰੀਰ-ਵਿਗਿਆਨਕ ਅਤੇ ਮਨੋਵਿਗਿਆਨਕ ਪੱਖ ਤੋਂ ਨਵੀ ਵਿਆਖਿਆ ਦਿੰਦਿਆਂ ਕਈ ਵਾਰ ਅਧਿਆਤਮਿਕ ਅਤਿਕਥਨੀਆਂ ਨੂੰ ਵੀ ਵਿਗਿਆਨਕ ਸਿੱਧ ਕਰਨ ਦਾ ਯਤਨ ਕੀਤਾ ਹੁੰਦਾ ਹੈ। ਯੋਗ ਅਭਿਆਸ ਦੁਆਰਾ ਅਦਭੁੱਤ ਸਰੀਰਕ ਸ਼ਕਤੀ ਜਾਂ ਵਿਲੱਖਣ ਮਾਨਸਿਕ ਸ਼ਕਤੀਆਂ ਦਾ ਪ੍ਰਾਪਤ ਹੋਣਾ ਅਸੰਭਵ ਹੈ। ਯੋਗ ਅਭਿਆਸ ਇੱਕ ਕਿਸਮ ਦੀ ਸਰੀਰਕ ਕਸਰਤ ਕਰਨ ਦੀ ਵਿਧੀ ਹੈ ਅਤੇ ਇਸ ਨਾਲ ਸਰੀਰ ਨੂੰ ਪਹੁੰਚਣ ਵਾਲਾ ਫਾਇਦਾ ਹੋਰ ਕਸਰਤਾਂ ਵਰਗਾ ਹੀ ਹੈ। ਮਾਨਸਿਕ ਸ਼ਕਤੀਆਂ ਵਿਚ ਵਾਧਾ ਸਵੈ-ਸੰਮੋਹਨ ਦੁਆਰਾ ਭਰਮ ਗ੍ਰਸਤ ਹੋ ਜਾਣ ਤੋਂ ਵੱਧ ਕੁਝ ਨਹੀ ਹੈ।

ਇਥੇ ਸਪਸ਼ਟ ਕਰ ਦੇਣਾ ਯੋਗ ਹੋਵੇਗਾ ਕਿ ਯੋਗ ਮੱਤ ਨਾਲ ਸਬੰਧਿਤ ਵਿਚਾਰ ਅਤੇ ਕ੍ਰਿਆਵੀ ਆਸਨ ਪਤੰਜਲੀ ਤੋਂ ਪਹਿਲਾਂ ਵੀ ਲੋਕਾਂ ਵਿਚ ਪ੍ਰਚਲਤ ਸਨ। ਸਿੰਧੂ ਘਾਟੀ ਦੀ ਸੱਭਿਅਤਾ ਦੇ ਖੰਡਰਾਂ ਵਿਚੋਂ ਮਿਲੀਆਂ ਮੂਰਤੀਆਂ ਅਤੇ ਮੂਹਰਾਂ ਉਪਰ ਬਣੀਆਂ ਯੋਗ ਮੁਦਰਾਵਾਂ ਤੋਂ ਲੱਗਦਾ ਹੈ ਕਿ ਇਹ ਆਸਨ/ਕ੍ਰਿਆਵਾਂ ਆਰੀਆ ਲੋਕਾਂ ਦੇ ਆਗਮਨ ਤੋਂ ਵੀ ਪਹਿਲਾਂ ਦ੍ਰਾਵਿੜ ਲੋਕਾਂ ਵਿਚ ਪ੍ਰਚਲਤ ਹੋਣਗੀਆਂ। ਵੇਦਾਂ ਉਪਨਿਸ਼ਦਾਂ ਤੋਂ ਇਲਾਵਾ ਜੈਨ ਅਤੇ ਬੋਧ ਗ੍ਰੰਥਾਂ ਵਿਚ ਵੀ ਯੋਗ ਅਭਿਆਸਾਂ ਦਾ ਜਿਕਰ ਮਿਲਦਾ ਹੈ। ਸੋ ਪਤੰਜਲੀ ਦਾ ਯੋਗਦਾਨ ਆਪਣੇ ਸਮੇਂ ਵਿਚ ਪ੍ਰਚਲਤ ਯੋਗ ਸਬੰਧੀ ਵਿਚਾਰਾਂ ਅਤੇ ਕ੍ਰਿਆਵਾਂ ਨੂੰ 194 ਸੂਤਰਾਂ ਵਿਚ ਸੂਤਰਬੱਧ ਕਰਨ ਵਿਚ ਹੈ।

### ਸ਼ਾਬਦਿਕ ਅਰਥ :

ਯੋਗ ਸ਼ਬਦ ਦੇ ਇੱਕ ਤੋਂ ਵਧੀਕ ਅਰਥ ਕੀਤੇ ਜਾਂਦੇ ਹਨ। ਪਤੰਜਲੀ ਨੇ ਯੋਗ ਦਾ ਅਰਥ 'ਚਿੱਤ ਬਿਰਤੀਆਂ ਦਾ ਨਿਰੋਧ' ਵਿਆਸ ਨੇ 'ਸਮਾਧੀ' ਅਤੇ ਭੋਜ ਨੇ 'ਯੁਕਤੀ' ਅਤੇ 'ਸਮਾਧਾਨ' ਕੀਤਾ ਹੈ। ਆਧੁਨਿਕ ਦਾਰਸ਼ਨਿਕ ਅਰਬਿੰਦੋ ਅਨੁਸਾਰ "ਯੋਗ ਪਰਮਾਤਮਾ ਜਾਂ ਦੈਵੀ ਸ਼ਕਤੀ ਨਾਲ ਜੁੜਨਾ ਹੈ, ਇਹ ਸੰਗਠਨ ਜਾਂ ਤਾਂ ਅਨੁਭਵ ਤੇ ਪਰੇ ਹੈ ਜਾਂ ਦੁਨਿਆਵੀ ਜਾਂ ਵਿਅਕਤੀਗਤ ਜਾਂ ਜਿਵੇਂ ਯੋਗ ਵਿਚ ਹੈ, ਇਨ੍ਹਾਂ ਤਿੰਨਾਂ ਦਾ ਹੀ ਜੋੜ ਹੈ ਜਾਂ ਇਸਦਾ ਮਤਲਬ ਚੇਤਨ ਅਵਸਥਾ ਨੂੰ ਪ੍ਰਾਪਤ ਕਰਨਾ ਹੈ ਜਿਥੋਂ ਮਨੁੱਖ ਹਉਮੈ, ਅਹੰਕਾਰ, ਮੈਂ-ਪਨ, ਵਿਅਕਤੀਗਤ ਸ਼ਕਤੀ ਜਾਂ ਸਰੀਰ ਦੀ ਸੀਮਾਂ ਦੇ ਬੰਧਨ ਤੋਂ ਦੂਰ ਚਲਾ ਜਾਂਦਾ ਹੈ। ਪਰ ਇਹ ਤਾਂ ਪਰਮਾਤਮਾ ਜਾਂ ਦੁਨਿਆਵੀ ਚੇਤਨਾ ਜਾਂ ਆਪਣੀ ਆਤਮਾ ਨਾਲ ਹੀ ਯਕਦਿਲੀ ਹੈ।"

ਉਪਰ ਵਰਨਣ ਕੀਤੇ ਯੋਗ ਦੇ ਵਿਭਿੰਨ ਅਰਥਾਂ ਤੋਂ ਸ਼ਪਸ਼ਟ ਹੁੰਦਾ ਹੈ ਕਿ ਆਰੰਭਿਕ ਸਮੇਂ ਵਿਚ ਯੋਗ ਦਾ ਅਰਥ ਸਰੀਰ ਅਤੇ ਮਨ ਦੀਆਂ ਪ੍ਰਵਿਰਤੀਆਂ ਨੂੰ ਕਾਬੂ ਰੱਖਣਾ ਹੀ ਸੀ। ਯੋਗ ਦੇ ਅਰੰਭਿਕ ਅਰਥ ਜੁੜਨਾਂ ਤੋਂ ਭਾਵ ਪਸ਼ੂ ਨੂੰ ਜੋੜਨ ਵਾਂਗ ਇੰਦ੍ਰੀਆਂ, ਤ੍ਰਿਸ਼ਨਾਵਾਂ ਨੂੰ ਕਾਬੂ ਕਰਨ ਤੋਂ ਸੀ। ਪੰਜਾਬੀ ਵਿਚ 'ਜੋਗ' (ਪੰਜਾਬੀ ਵਿਚ ਸੰਸਕ੍ਰਿਤ ਦਾ ਅੱਖਰ ਯ, ਜ ਵਿੱਚ ਤਬਦੀਲ ਹੋ ਜਾਂਦਾ ਹੈ) ਸ਼ਬਦ ਮੂਲ ਅਰਥਾਂ ਵਿਚ ਹੁਣ ਤੱਕ ਵਰਤਿਆ ਜਾਂਦਾ ਰਿਹਾ ਹੈ। ਖੇਤੀ ਦਾ ਕੰਮ ਲੈਣ ਲਈ ਦੋ ਪਸ਼ੂਆਂ ਨੂੰ ਪੰਜਾਲੀ ਨਾਲ ਜੋੜ ਕੇ ਰੱਖਣ ਨੂੰ ਜੋਗ ਹੀ ਆਖਦੇ ਸਨ। ਇੰਦਰੀਆਂ ਨੂੰ ਕਾਬੂ ਕਰਨ ਨਾਲ ਸਮਾਧੀ ਦਾ 'ਆਨੰਦ' ਅਨੁਭਵ ਹੋਣਾ ਅਸਲ ਵਿਚ ਸਵੈ ਸੰਮੋਹਨ ਹੀ ਸੀ। ਸੋ ਯੋਗ ਸਰੀਰ ਅਤੇ ਮਨ ਨੂੰ ਤੰਦਰੁਸਤ ਰੱਖਣ ਖਾਤਰ ਕੀਤੀਆਂ ਜਾਣ ਵਾਲੀਆਂ ਸਰੀਰਕ ਅਤੇ ਮਾਨਸਿਕ ਕਸਰਤਾ ਹੀ ਸੀ ਪਰ ਸਮੇਂ ਨਾਲ ਇਸਦਾ ਅਰਥ ਪਰਮਾਤਮਾ ਨਾਲ ਜੁੜਨਾ ਕੀਤਾ ਜਾਣ ਲੱਗਿਆ, ਜਿਸਦਾ ਸਿਖਰ ਅਰਬਿੰਦੋ ਦੇ ਵਿਚਾਰ ਹਨ।

### ਯੋਗ, ਸ਼ਾਂਖ ਅਤੇ ਨਾਸਤਿਕਤਾ :

ਜਿਵੇਂ ਅਸੀ ਪਿਛੇ ਯੋਗ ਦੇ ਅਰਥਾਂ ਅਤੇ ਮਨੋਰਥਾਂ ਤੇ ਵਿਚਾਰ ਕਰਦਿਆਂ ਵੇਖ ਆਏ ਹਾਂ ਕਿ ਯੋਗ ਦਾ ਆਰੰਭਿਕ ਅਰਥ ਅਤੇ ਮਨੋਰਥ ਹੋਰ ਸੀ ਪਰ ਸਮੇਂ ਨਾਲ ਪ੍ਰਧਾਨਤਾ ਹੋਰ ਅੰਸ਼ਾਂ ਨੂੰ ਮਿਲ ਗਈ। ਭਾਰਤੀ ਅਤੇ ਪੱਛਮੀ ਵਿਚਾਰਵਾਨਾਂ ਅਨੁਸਾਰ ਯੋਗ ਦਰਸ਼ਨ, ਸ਼ਾਖ ਦਰਸ਼ਨ ਨਾਲ ਬਹੁਤ ਨੇੜਿਓ ਜੁੜਿਆ ਹੋਇਆ ਹੈ। ਸ਼ਾਖ ਦਰਸ਼ਨ ਸਿਧਾਂਤਕ ਗਿਆਨ ਦਿੰਦਾ ਹੈ ਤਾਂ ਯੋਗ ਉਸ ਦਾ ਹੀ ਵਿਵਹਾਰਕ/ਕ੍ਰਿਆਵੀ ਰੂਪ ਹੈ। ਸ਼ਾਖ ਦਰਸ਼ਨ ਅਨੁਸਾਰ ਕੋਈ ਵੀ ਵਸਤੂ ਉਤਪੰਨ ਜਾਂ ਨਾਸ਼ ਨਹੀ ਹੁੰਦੀ, ਉਨ੍ਹਾਂ ਅਨੁਸਾਰ ਸ਼ੁਧ ਚੇਤਨਾ (?) (ਸਾਡੇ ਇਥੇ ਮੱਤਭੇਦ ਹਨ) ਵਿਚ ਕੋਈ ਪਰਿਵਰਤਨ ਨਹੀ ਆਉਦਾ ਸਾਰਾ ਪਰਿਵਰਤਨ ਸਰੀਰ, ਇੰਦਰੀਆਂ, ਮਨ ਜਾਂ ਬਾਹਰੀ ਪਦਾਰਥਾਂ ਵਿਚ ਆਉਂਦੇ ਹਨ। ਇਸੇ ਸੰਕਲਪਨਾ ਦੇ ਆਧਾਰ ਤੇ ਯੋਗ ਬਾਹਰੀ ਗਿਆਨ ਇੰਦਰੀਆਂ, ਮਨ, ਸਰੀਰ ਨੂੰ ਕਾਬੂ ਕਰਨ ਤੇ ਜ਼ੋਰ ਦਿੰਦਾ ਹੈ। ਸ਼ਾਖ ਦਰਸ਼ਨ ਵਿਚ ਪਰਮਾਤਮਾ ਦੀ ਕੋਈ ਸੰਕਲਪਨਾ ਨਹੀ ਹੈ, ਇਸੇ ਕਰਕੇ ਸ਼ਾਖ ਦਰਸ਼ਨ ਨੂੰ ਨਾਸਤਿਕ ਸ਼ਾਖ ਆਖਿਆ ਜਾਂਦਾ ਹੈ। ਪਰ ਯੋਗ ਸੂਤਰ ਦੇ ਤੇਈਵੇਂ ਤੋਂ ਉਨੱਤੀਵੇਂ ਸੂਤਰ ਤੱਕ ਈਸ਼ਵਰ ਦੀ ਚਰਚਾ ਕੀਤੀ ਜਾਦੀ ਹੈ। ਇਸੇ ਲਈ ਯੋਗ ਨੂੰ ਆਸਤਕ ਸ਼ਾਖ ਵੀ ਆਖਿਆ ਜਾਂਦਾ ਹੈ। ਰਿਕਰਡ ਗਾਰਬੇ ਵਰਗੇ ਵਿਦਵਾਨਾਂ ਅਨੁਸਾਰ ਯੋਗ ਦਾਰਸ਼ਨਿਕਾਂ ਦਾ ਆਪਣੀ ਨਾਸਤਿਕ ਪ੍ਰਨਾਲੀ ਵਿਚ ਈਸ਼ਵਰ ਦੀ ਸੰਕਲਪਨਾ ਨੂੰ ਸ਼ਾਮਲ ਕਰਨ ਦਾ ਮਨੋਰਥ ਕੇਵਲ ਧਾਰਮਿਕ ਲੋ[illegible] ਨੂੰ ਸੰਤੁਸ਼ਟ ਕਰਨਾ ਸੀ ਤਾਂ ਜੋ ਆਮ ਲੋਕਾਂ ਵਿਚ ਸਾਂਖ ਦਰਸ਼ਨ

ਦੇ ਵਿਚਾਰਾਂ ਦਾ ਸੌਖੇ ਤਰੀਕੇ ਨਾਲ ਪ੍ਰਚਾਰ ਹੋ ਸਕੇ। ਕਿਉਂਕਿ ਪੁਜਾਰੀ ਸ਼੍ਰੇਣੀ ਅਤੇ ਸੱਤਾ ਉਤੇ ਕਾਬਜ ਰਾਜਾ-ਸ਼੍ਰੇਣੀ ਨਾਸਤਿਕ ਵਿਚਾਰਾਂ ਨੂੰ ਪਸੰਦ ਨਹੀ ਕਰਦੀ ਸੀ। ਰਿਕਰਡ ਗਾਰਬੇ ਅਨੁਸਾਰ "ਯੋਗ ਸੂਤਰ ਵਿਚ ਈਸ਼ਵਰ ਨਾਲ ਸਬੰਧਿਤ ਅੰਸ਼ ਇਕ ਦੂਜੇ ਤੋਂ ਅਸਬੰਧਿਤ ਹਨ। ਸੱਚ ਕਿਹਾ ਜਾਵੇ ਤਾਂ ਯੋਗ ਪ੍ਰਨਾਲੀ ਦੀ ਵਿਸ਼ਾ ਵਸਤੂ ਅਤੇ ਉਦੇਸ਼ ਦੋਵੇਂ ਇੱਕ ਦਮ ਉਲਟ ਹਨ। ਸਪੱਸ਼ਟ ਹੀ ਇਹ ਸਾਡੀ ਸੰਕਲਪਨਾ ਦਾ ਈਸ਼ਵਰ ਨਹੀ ਹੈ ਅਤੇ ਸਾਨੂੰ ਇਕ ਐਸੀ ਉਲਝਨ ਵਿਚ ਫਸਾ ਦਿੰਦਾ ਹੈ ਜਿਸਦਾ ਨਿਸ਼ਾਨਾ ਯੋਗ ਪ੍ਰਨਾਲੀ ਦੀਆਂ ਮੂਲ ਸਿਖਿਆਵਾਂ ਦੇ ਨਾਲ ਈਸ਼ਵਰ ਦੀ ਧਾਰਨਾ ਦਾ ਕਿਸੇ ਨਾ ਕਿਸੇ ਤਰ੍ਹਾਂ ਜੋੜਮੇਲ ਬਿਠਾਉਣਾ ਹੈ। ਇਹ ਉਲਝਣਾ ਸਿੱਧ ਕਰ ਦਿੰਦੀ ਹੈ ਕਿ ਅਸਲੀ ਸਾਂਖ ਯੋਗ ਵਿਚ ਇੱਕ ਨਿਜੀ ਈਸ਼ਵਰ ਲਈ ਕੋਈ ਥਾਂ ਨਹੀ ਹੈ।" ਹੋਰ ਤਾਂ ਹੋਰ ਭਾਰਤੀ ਦਰਸ਼ਨ ਦੇ ਵਿਚਾਰਵਾਦੀ ਵਿਦਵਾਨ ਡਾ. ਰਾਧਾ ਕ੍ਰਿਸ਼ਨ ਵੀ ਮੰਨਦੇ ਹਨ ਕਿ 'ਯੋਗ ਦਰਸ਼ਨ ਦਾ ਵਿਅਕਤੀਗਤ ਈਸ਼ਵਰ ਉਸ ਪ੍ਰਨਾਲੀ ਦੇ ਬਾਕੀ ਭਾਗ ਨਾਲ ਬਹੁਤ ਘੱਟ ਸਬੰਧਿਤ ਹੈ।' ਉਹ ਹੋਰ ਅੱਗੇ ਲਿਖਦੇ ਹਨ, 'ਈਸ਼ਵਰ ਕੇਵਲ ਇਕ ਪੁਰਸ਼ ਵਿਸ਼ੇਸ਼ ਹੈ, ਨਾ ਕਿ ਬ੍ਰਹਿਮੰਡ ਦਾ ਸਿਰਜਕ ਅਤੇ ਪਾਲਕ। ਸੋ ਇਸ ਪ੍ਰਸੰਗ ਵਿਚ ਇਹ ਪ੍ਰਸ਼ਨ ਉਠਣਾ ਸੁਭਾਵਿਕ ਹੀ ਹੈ ਕਿ ਜਦ ਸਿਧਾਂਤਕ ਨਾਸਤਿਕ ਸ਼ਾਖ ਦਰਸ਼ਨ ਦਾ ਵਿਵਹਾਰਕ ਰੂਪ ਯੋਗ ਸੀ ਫਿਰ ਯੋਗ ਦਰਸ਼ਨ ਦੇ ਵਿਚਾਰਾਂ ਅਤੇ ਕ੍ਰਿਆਵਾਂ ਨੂੰ ਸੂਤਰਬੱਧ ਕਰਨ ਲੱਗਿਆਂ ਪਤੰਜਲੀ ਨੇ ਈਸ਼ਵਰ ਦੀ ਟਾਕੀ ਕਿਉ ਲਾਈ ? ਯੋਗ ਦਰਸ਼ਨ ਦੇ ਪਿਛਲੇ ਵਿਆਖਿਆਕਾਰਾਂ ਨੇ ਇਸ ਨੂੰ ਪਰਮਾਤਮਾ ਨਾਲ ਜੁੜਨ ਤੱਕ ਸੀਮਤ ਕਿਉਂ ਕਰ ਦਿੱਤਾ। ਇਸਦਾ ਉਤਰ ਦਿੰਦਿਆ ਦੇਬੀ ਪ੍ਰਸਾਦ ਚਟੋਪਾਧਿਆਏ ਲਿਖਦੇ ਹਨ ਕਿ ਭਾਰਤ ਦੇ ਪੁਰਾਣੇ ਭੌਤਿਕਵਾਦੀਆਂ ਨੇ ਉਸ ਸਮੇਂ ਦੀਆਂ ਸਥਾਪਤ ਦਾਰਸ਼ਨਿਕ ਪ੍ਰਨਾਲੀਆਂ, ਜਿੰਨ੍ਹਾਂ ਨੂੰ ਰਾਜ ਸੱਤਾ ਦੀ ਸੁਰੱਖਿਆ ਪ੍ਰਾਪਤ ਸੀ, ਤੋਂ ਬਚ ਨਿਕਲਣ ਲਈ ਭਾਰੀ ਕੀਮਤ ਦਿੱਤੀ। ਦੇਬੀ ਪ੍ਰਸ਼ਾਂਦ ਚਟੋਪਧਿਆਏ ਅਨੁਸਾਰ 'ਉਨ੍ਹਾਂ ਨੇ ਵਿਰੋਧੀ ਵਿਚਾਰਧਾਰਕ ਤਕਾਜਿਆਂ ਨੂੰ ਉਪਰੀ ਤੌਰ ਤੇ ਸਵੀਕਾਰ ਕਰ ਲਿਆ, ਹਾਲਾਂ ਕਿ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੇ ਆਪਣੇ ਦਰਸ਼ਨ ਵਿਚ ਵਿਚਾਰਧਾਰਕ ਵਿਸੰਗਤੀਆ ਪੈਦਾ ਹੋ ਗਈਆਂ ਸਨ। ਪਰ ਇਸ ਤੋਂ ਬਗੈਰ ਉਨ੍ਹਾਂ ਲਈ ਹੋਰ ਕੋਈ ਰਾਹ ਵੀ ਨਹੀ ਸੀ। ਇਸ ਨੂੰ ਹੋਰ ਸਪਸ਼ਟ ਕਰਨ ਲਈ ਅਸੀ ਸਮਕਾਲੀਨ ਸਮੇਂ ਦੀ ਉਦਾਹਰਣ ਲੈ ਸਕਦੇ ਹਾਂ। ਕਮਿਊਨਿਸਟ ਦਰਸ਼ਨ ਪੱਧਰ ਤੇ ਸ਼ੁੱਧ ਨਾਸਤਕ ਹਨ ਪਰ ਉਹ ਆਪਣੇ ਚੋਣ ਜਲਸਿਆਂ ਆਦਿ ਵਿਚ ਨਾ ਤਾਂ ਇਸ ਤੱਥ ਨੂੰ ਤਸਲੀਮ ਕਰਦੇ ਹਨ ਅਤੇ ਨਾ ਹੀ ਇਸਦਾ ਪ੍ਰਚਾਰ ਕਰਦੇ ਹਨ ਕਿਉਂਕਿ ਅਜਿਹਾ ਕਰਨ ਨਾਲ ਵਿਰੋਧੀਆਂ ਨੂੰ ਪ੍ਰਚਾਰ ਕਰਨ ਦਾ ਮੌਕਾ ਮਿਲ ਸਕਦਾ ਹੈ। ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਯੋਗ ਦਰਸ਼ਨ ਰੂਪ ਵਿਚ ਨਾਸਤਕ ਦਰਸ਼ਨ ਸੀ ਜੋ ਸਰੀਰਕ ਅਤੇ ਮਾਨਸਿਕ ਕਸਰਤਾਂ ਰਾਹੀ ਮਨੋ-ਸਰੀਰਕ ਦੁੱਖਾਂ ਨੂੰ ਦੂਰ ਕਰਕੇ ਆਨੰਦ ਦੀ ਭਾਲ ਵਿਚ ਰਹਿੰਦਾ ਸੀ ਪਰ ਸਮਕਾਲੀ ਦਬਾਵਾਂ ਅਧੀਨ ਈਸ਼ਵਰ ਦੀ ਸੰਕਲਪਨਾ ਨੂੰ ਮੰਨਣ ਲਈ ਮਜਬੂਰ ਹੋ ਗਿਆ। ਉਸਦੀ ਇਹ ਮਜਬੂਰੀ ਸਪਸ਼ਟ ਦਿਖਦੀ ਹੈ।

**ਯੋਗ ਸਿਧਾਂਤ :-**

ਯੋਗ ਮੱਤ ਭਾਵੇਂ ਕਾਫੀ ਹੱਦ ਤੱਕ ਸਾਂਖ ਨਾਲ ਮਿਲਦਾ ਜੁਲਦਾ ਹੈ ਪਰ ਇਸਦੀਆਂ ਕੁਝ ਧਾਰਨਾਵਾਂ ਹੋਰ ਦਰਸ਼ਨਾਂ ਤੋਂ ਵੀ ਪ੍ਰਭਾਵਤ ਹਨ, ਇਹੀ ਇਤਦੀ ਮੌਲਿਕਤਾ ਹੈ। ਸਾਂਖ ਅਤੇ ਬੁੱਧ ਮੱਤ ਵਾਂਗ ਯੋਗ ਅਨੁਸਾਰ ਵੀ ਮਨੁੱਖ ਦੇ ਬਹੁਤ ਸਾਰੇ ਅਨੁਭਵ ਦੁੱਖਦਾਈ ਹਨ। ਜਦੋਂ ਮਨੁੱਖ ਨੂੰ ਆਪਣੀ ਇਸ ਸਥਿਤੀ ਦਾ ਅਨੁਭਵ ਹੋ ਜਾਂਦਾ ਹੈ ਤਾਂ ਉਹ ਪਰਮ ਆਨੰਦ ਦੀ ਭਾਲ ਵਿਚ ਮੁਕਤੀ ਲਈ ਜੁੱਟ ਜਾਂਦਾ ਹੈ। ਸ਼ਾਂਖ ਦਰਸ਼ਨ ਅਨੁਸਾਰ ਚਿੱਤ ਅਤੇ ਪੁਰਸ਼ (ਯੋਗ ਦਰਸ਼ਨ ਦਾ ਪਰਿਭਾਸ਼ਕ ਸ਼ਬਦ-ਜਿਸਦਾ ਅਰਥ ਆਤਮਾ ਦੇ ਨੇੜੇ ਹੈ) ਦੇ ਨਾਲੋ ਨਾਲ ਹੋਣ ਕਰਕੇ ਦੁੱਖ ਹਨ। ਦੁੱਖਾਂ ਤੋਂ ਛੁਟਕਾਰੇ ਲਈ ਚਿੱਤ ਜਾਂ ਬੁੱਧੀ ਆਪਣੇ ਆਪ ਨੂੰ ਪੁਰਸ਼ ਨਾਲੋਂ ਅਭਿੰਨ ਸਮਝਦੀ ਹੈ। ਉਦੋਂ ਤੱਕ ਦੁਖ ਰਹਿੰਦੇ ਹਨ, ਜਦੋਂ ਮਨੁੱਖ ਚਿੱਤ ਪੁਰਸ਼ ਅਤੇ ਪ੍ਰਕ੍ਰਿਤੀ ਦੇ ਭੇਦ ਬਾਰੇ ਜਾਣ ਲੈਂਦਾ ਹੈ ਤਾਂ ਪ੍ਰਕ੍ਰਿਤੀ ਪੁਰਸ਼ ਦਾ ਬੰਧਨ ਛੱਡ ਦਿੰਦੀ ਹੈ ਭਾਵ ਮੁਕਤੀ ਮਿਲ ਜਾਂਦੀ ਹੈ। ਯੋਗ ਅਨੁਸਾਰ ਇਹ ਗਿਆਨ ਆਪਣੇ ਆਪ ਨਹੀ ਹੋ ਜਾਂਦਾ ਅਤੇ ਆਪਣੇ ਆਪ ਵਿਚ ਕਾਫੀ ਨਹੀ ਹੈ ਸਗੋਂ ਯੋਗ ਸਾਧਨਾ ਜਰੂਰੀ ਹੈ। ਸੋ ਦੁਖਾਂ ਤੋਂ ਮੁਕਤੀ ਲਈ ਪੁਰਸ਼ ਅਤੇ ਪ੍ਰਕ੍ਰਿਤੀ ਦਾ ਗਿਆਨ ਹੀ ਕਾਫੀ ਨਹੀ ਸਗੋਂ ਯੋਗ ਸਾਧਨਾ ਕਰਨੀ ਪੈਂਦੀ ਹੈ। ਯੋਗ ਅਨੁਸਾਰ ਮਨੁੱਖ ਦੇ ਚਾਰ ਤਰ੍ਹਾਂ ਦੇ ਕਰਮ ਹਨ।

1. ਪੁੰਨ ਕਰਮ - ਇਹ ਸੁੱਖ ਦੇਣ ਵਾਲੇ ਹਨ।
2. ਪਾਪ ਕਰਮ - ਇਹ ਦੁੱਖ ਦੇਣ ਵਾਲੇ ਹਨ।
3. ਪੁੰਨ-ਪਾਪ ਕਰਮ - ਇਹ ਆਮ ਕਰਮ ਹਨ ਜੋ ਕੁਝ ਦੁੱਖ ਅਤੇ ਕੁਝ ਸੁੱਖ ਦਿੰਦੇ ਹਨ।
4. ਨਾ ਪੁੰਨ-ਨਾ ਪਾਪ ਕਰਮ - ਇਹ ਅਜਿਹੇ ਕਰਮ ਹਨ ਜੋ ਦੁੱਖ-ਸੁੱਖ ਤੋਂ ਉਪਰ ਹੁੰਦੇ ਹਨ। ਅਜਿਹੇ ਕਰਮਾਂ ਦਾ ਫਲ ਨਹੀ ਭੁਗਤਣਾ ਪੈਂਦਾ ਇਸ ਕਰਕੇ ਇਹ ਮੁਕਤੀ ਵੱਲ ਲੈ ਜਾਂਦੇ ਹਨ।

ਯੋਗ ਅਨੁਸਾਰ ਇਹ ਚਾਰੇ ਕਰਮ ਪੰਜ ਕਲੇਸ਼ਾਂ ਕਾਰਨ ਹੁੰਦੇ ਹਨ :

1. ਅਵਿਦਿਆ - ਅਗਿਆਨ ਕਾਰਣ ਬੁੱਧੀ ਨੂੰ ਹੀ ਚਿੱਤ ਸਮਝ ਲਿਆ ਜਾਂਦਾ ਹੈ ਅਤੇ ਇਸੇ ਨੂੰ ਸਥਾਈ ਅਤੇ ਸੁਖਦਾਈ ਮੰਨ ਲਿਆ ਜਾਂਦਾ ਹੈ।
2. ਅਸੀਮਤਾ - ਇਸਦੇ ਕਾਰਨ ਮਨੁੱਖ ਭੌਤਿਕ ਪਦਾਰਥਾਂ ਅਤੇ ਉਨ੍ਹਾਂ ਤੋਂ ਪ੍ਰਾਪਤ ਸੁੱਖਾਂ ਨੂੰ ਆਪਣੇ ਸਮਝ ਕੇ ਮੋਹ ਕਰਨ ਲੱਗ ਪੈਂਦਾ ਹੈ।
3. ਰਾਗ - ਭੌਤਿਕ ਪਦਾਰਥਾਂ ਨਾਲ ਮੋਹ ਹੀ ਰਾਗ ਹੈ।
4. ਦਵੈਸ਼ - ਨਾ ਪਸੰਦ ਪਦਾਰਥਾਂ ਨਾਲ ਨਫਰਤ ਦਵੈਸ਼ ਹੈ।
5. ਅਭਿਨਿਵੇਸ਼ - ਜੀਵਨ ਦੀ ਇੱਛਾ ਹੀ ਅਭਿਨਿਵੇਸ਼ ਹੈ।

ਇਸ ਸਿਲਸਿਲੇ ਨੂੰ ਇਕਬਾਲ ਨਰਾਇਣ ਚੋਪੜਾ ਇਉਂ ਸੂਤਰਬੱਧ ਕਰਦਾ ਹੈ ਕਿ "ਅਸੀ ਕੰਮਕਾਜਾਂ ਵਿਚ ਇਸ ਲਈ ਰੁਚੀ ਲੈਂਦੇ ਹਾਂ ਕਿ ਕਿਉਂ ਕਿ ਅਸੀ ਅਨੁਭਵਾਂ ਨੂੰ ਆਪਣੇ ਹੀ ਅਨੁਭਵ ਸਮਝਦੇ ਹਾਂ, ਸਰੀਰ ਨੂੰ ਆਪਣਾ ਸਮਝਦੇ ਹਾਂ, ਆਪਣੇ ਪਰਿਵਾਰ ਨੂੰ ਆਪਣਾ ਹੀ ਸਮਝਦੇ ਹਾਂ ਕਿਉ ਕਿ ਸਾਨੂੰ ਇਨ੍ਹਾਂ ਨਾਲ ਮੋਹ ਹੈ, ਲਗਾਵ ਹੈ, ਇਸਦੇ ਵਿਰੁੱਧ ਹਰ ਚੀਜ਼ ਨੂੰ ਅਸੀ ਦਵੈਖ ਦੀ ਨਜ਼ਰ ਨਾਲ ਦੇਖਦੇ ਹਾਂ। ਸਾਨੂੰ ਜੀਵਨ ਨਾਲ ਪਿਆਰ ਹੈ ਅਤੇ ਦੁੱਖਾਂ ਤੋਂ ਉਸ ਨੂੰ ਬਚਾਉਣਾ ਚਾਹੁੰਦੇ ਹਾਂ। ਇਹ ਕਲੇਸ਼ ਅਤੇ ਇਨ੍ਹਾਂ ਨਾਲ ਜੁੜੇ ਕਰਮ, ਜਿਹੜੇ ਬੁੱਧੀ ਨਾਲ ਉਸਦੇ ਅੰਗ ਦੇ ਰੂਪ ਵਿਚ ਸਮਾਏ ਹੁੰਦੇ ਹਨ, ਇੱਕ ਜਨਮ ਤੋਂ ਦੂਜੇ ਜਨਮ ਤੱਕ ਬੁੱਧੀ ਦੇ ਨਾਲ ਚਿਪਕੇ ਰਹਿੰਦੇ ਹਨ ਅਤੇ ਉਨ੍ਹਾਂ ਤੋਂ ਛੁਟਕਾਰਾ ਪਾਉਣਾ, ਮੁਕਤੀ ਪਾਉਣਾ ਕਠਿਨ ਕੰਮ ਹੈ। ਜੇਕਰ ਮਨੁੱਖ ਪੂਰੀ ਤਰ੍ਹਾਂ ਅਵਿਦਿਆ ਅਤੇ ਕਲੇਸ਼ਾਂ ਦਾ ਨਾਸ਼ ਕਰ ਸਕੇ ਤਾਂ ਜਿਤਨੇ ਵੀ ਕਰਮ ਹਨ, ਸਭ ਨਸ਼ਟ ਹੋ ਜਾਣਗੇ।" ਭਾਵ ਯੋਗ ਦਰਸ਼ਨ ਅਨੁਸਾਰ 'ਨਾ ਰਹੇਗਾ ਬਾਂਸ ਨਾ ਬਜੇਗੀ ਬੰਸਰੀ' ਭਾਵ ਮਨੁੱਖ ਅੰਦਰ ਜਿਉਣ ਦੀ ਇੱਛਾ ਹੈ, ਇਸੇ ਕਾਰਨ ਉਹ ਜਿੰਦਗੀ ਜਿਉਣ ਲਈ ਸੁਖ ਦੇਣ ਵਾਲੇ ਕਰਮ ਕਰਦਾ ਹੈ ਅਤੇ ਨਾ ਸੁੱਖ ਦੇਣ ਵਾਲੇ ਕਰਮਾਂ ਨੂੰ ਨਫਰਤ ਕਰਦਾ ਹੈ। ਪਰ ਦੁਖ ਵੀ ਨਾਲ-ਨਾਲ ਹੀ ਹਨ, ਉਨ੍ਹਾਂ ਤੋਂ ਛੁਟਕਾਰਾ



ਪਾਉਣ ਲਈ ਕਰਮ ਕਰਨੇ ਬੰਦ ਕਰ ਦਿਓ। ਨਾ ਕਰਮ ਹੋਣਗੇ ਨਾ ਦੁੱਖ ਸੁੱਖ ਆਉਣਗੇ ਆਪਣੇ ਇਸ ਗੈਰ ਵਿਵਹਾਰਕ ਖਿਆਲੀ 'ਦੁੱਖ ਦੂਰ ਕਰੂੰ' ਸਿਧਾਂਤ ਲਈ ਉਹ ਆਖਦੇ ਹਨ ਕਿ ਚਿੱਤ (ਮਨ) ਪ੍ਰਕ੍ਰਿਤੀ ਦੀ ਵਿਕਾਸ ਦੀ ਪਹਿਲੀ ਪੌੜੀ ਹੈ। ਇਹ ਅਚੇਤਨ ਹੈ ਪਰ ਪੁਰਸ਼ ਦੇ ਨਜਦੀਕ ਹੋਣ ਕਰਕੇ ਆਪਣੀ ਅਕਸ ਪਾਉਂਦਾ ਹੈ, ਇਸ ਲਈ ਇਹ ਚੇਤਨ ਨਜ਼ਰ ਆਉਂਦਾ ਹੈ। ਚਿੱਤ ਜਿਸ ਵੀ ਵਸਤੂ ਨਾਲ ਸਬੰਧਿਤ ਹੁੰਦਾ ਹੈ ਉਸੇ ਦਾ ਆਕਾਰ ਪਾ ਲੈਂਦਾ ਹੈ, ਇਹ ਵ੍ਰਿਤੀ ਵਿਚ ਪਰਿਵਰਤਿਤ ਹੋ ਜਾਂਦਾ ਹੈ। ਚਿੱਤ ਦੀਆਂ ਵ੍ਰਿਤੀਆਂ ਨੂੰ ਸਮਾਧੀ ਨਾਲ ਰੋਕਿਆ ਜਾ ਸਕਦਾ ਹੈ। ਯੋਗ ਅਨੁਸਾਰ ਚਿੱਤ ਦੀ ਪੰਜ ਵ੍ਰਿਤੀਆਂ ਹਨ।

(1) ਪ੍ਰਮਾਣ (ੳ) ਪ੍ਰਤੱਖ - ਜਦੋਂ ਚਿੱਤ ਗਿਆਨ ਇੰਦਰੀਆਂ ਦੀ ਸਹਾਇਤਾ ਨਾਲ ਬਾਹਰੀ ਵਸਤੂਆਂ ਦੇ ਸੰਪਰਕ ਵਿਚ ਆਉਂਦਾ ਹੈ ਤਾਂ ਉਸੇ ਦਾ ਆਕਾਰ ਲੈ ਲੈਂਦਾ ਹੈ।

(ਅ) ਅਨੁਮਾਨ - ਜਦੋਂ ਚਿਤ ਗਿਆਤ ਦੀ ਸਹਾਇਤਾ ਨਾਲ ਅਗਿਆਤ ਨੂੰ ਜਾਣਦਾ ਹੈ।

(ੲ) ਸ਼ਬਦ - ਗੁਰੂਆਂ ਜਾਂ ਗ੍ਰੰਥ ਦੇ ਸ਼ਬਦਾਂ ਤੋਂ ਪ੍ਰਾਪਤ ਗਿਆਨ ਹੈ।

(2) ਭਰਮ - ਪ੍ਰਤੱਖਣ ਵਿਚ ਗਲਤੀ ਭਰਮ ਹੈ ਜਿਵੇਂ ਰੱਸੀ ਨੂੰ ਸੱਪ ਸਮਝਣਾ

(3) ਵਿਕਲਪ - ਕਲਪਨਾ ਨਾਲ ਉਤਪੰਨ ਹੁੰਦਾ ਹੈ। ਗਲਤ ਸ਼ਬਦ ਗਿਆਨ ਹੈ।

(4) ਨਿੰਦਰਾ - ਮਨ ਦੀ ਸਥਿਤੀ ਹੈ, ਜਿਸ ਵਿਚ ਗਿਆਨ ਪ੍ਰਾਪਤ ਨਹੀ ਹੁੰਦਾ।

(5) ਯਾਦਦਾਸ਼ਤ - ਪੁਰਾਣੇ ਅਨੁਭਵਾਂ ਤੋਂ ਪ੍ਰਾਪਤ ਗਿਆਨ ਹੈ।

ਅਸਲ ਵਿਚ ਯੋਗ ਦਰਸ਼ਨ ਦੇ ਉਤਪੰਨ ਹੋਣ ਸਮੇਂ ਮਨੁੱਖ ਦੀ ਮਨੋਵਿਗਿਆਨਕ ਸੂਝ ਬਹੁਤ ਥੋੜ੍ਹੀ ਸੀ ਉਸ ਨੇ ਦੁੱਖ ਦੂਰ ਕਰਨ ਅਤੇ ਸੁੱਖ ਪ੍ਰਾਪਤ ਕਰਨ ਦੀ ਵਿਧੀ ਦੱਸਦਿਆਂ ਅਜੀਬ ਚੱਕਰਵਿਊ ਦੀ ਸਿਰਜਣਾ ਕਰ ਲਈ, ਜਿਸਦੀਆਂ ਕੁਝ ਗੱਲਾਂ ਤਾਂ ਬਿਲਕੁਲ ਹੀ ਮਨਘੜਤ ਹਨ ਜਦੋਂ ਕਿ ਕੁਝ ਗੱਲਾਂ ਦਾ ਅੱਜ ਵੀ ਮਹੱਤਵ ਹੈ। ਮਨਘੜਤ ਗੱਲਾਂ ਉਸ ਸਮੇ ਦੀ ਸੀਮਤ ਮਨੁੱਖੀ ਖੋਜ ਵਿਚੋਂ ਉਪਜੀਆਂ ਜਦੋਂ ਕਿ ਅੱਜ ਤੱਕ ਪ੍ਰਸੰਗਿਕ ਗੱਲਾਂ ਉਸ ਸਮੇਂਦੇ ਅਨੁਭਵ ਵਿਚੋਂ ਨਿਕਲੀਆਂ ਸਨ। ਸਾਨੂੰ ਦੋਹਾਂ ਵਿਚ ਸਾਵਧਾਨੀ ਨਾਲ ਨਿਖੇੜ ਕਰਨਾ ਚਾਹੀਦਾ ਹੈ। ਪਹਿਲੀ ਗੱਲ ਚਿੱਤ ਜਾਂ ਮਨ ਪ੍ਰਕ੍ਰਿਤੀ ਦੀ ਉਪਜ ਹੈ। ਇਹ ਠੀਕ ਧਾਰਨਾ ਹੈ। ਪਰ ਇਸਨੂੰ ਅਚੇਤਨ ਮੰਨਣਾ ਅਤੇ ਅਚੇਤਨ ਤੋਂ ਚੇਤਨ ਕਰਨ ਵਾਲੇ ਪੁਰੁਸ਼ ਦੀ ਹੋਂਦ ਠੀਕ ਨਹੀ ਹੈ। ਯੋਗ ਅਨੁਸਾਰ ਚਿੱਤ ਵਿਚ ਪੁਰਸ਼ ਦੀ ਪਰਛਾਈ ਪੈਣ ਕਾਰਨ ਇਹ ਚੇਤਨ ਦਾ ਆਭਾਸ ਦੇਣ ਲੱਗ ਪੈਂਦਾ ਹੈ। ਅਸਲ ਵਿਚ ਮਨੁੱਖੀ ਸਰੀਰ ਪ੍ਰਕ੍ਰਿਤੀ ਦੀ ਹੀ ਉਪਜ ਹੈ। ਭਾਵ ਅਚੇਤਨ ਤੋਂ ਹੀ ਚੇਤਨ ਸਰੀਰ ਬਣਿਆ ਹੈ। ਯੋਗ ਵਿਚ ਆਖਿਆ ਜਾਂਦਾ ਹੈ ਕਿ ਚਿੱਤ ਜਦੋਂ ਕਿਸੇ ਵਸਤੂ ਨੂੰ ਗਿਆਨ ਦਾ ਵਿਸ਼ਾ ਬਣਾਉਂਦਾ ਹੈ ਤਾਂ ਉਸੇ ਦਾ ਰੂਪ ਹੋ ਜਾਂਦਾ ਹੈ ਇਸ ਰੂਪਾਂਤਰਣ ਨੂੰ ਚਿਤਵਿਰਤੀ ਕਿਹਾ ਗਿਆ ਹੈ। ਅਜੋਕੇ ਮਨੋਵਿਗਿਆਨ ਅਨੁਸਾਰ ਬਾਹਰਮੁਖੀ ਵਸਤੂ ਦਾ ਮਾਨਸਿਕ ਚਿਤਰਪੱਟ ਤੇ ਚਿੱਤਰ ਬਣ ਜਾਣ ਦੀ ਧਾਰਨਾ ਤਾਂ ਠੀਕ ਹੈ। ਪਰ ਇਸ ਚਿਤਵਿਰਤੀ ਨੂੰ ਦੁੱਖ ਦਾ ਕਾਰਨ ਸਮਝਣਾ ਗਲਤ ਹੈ। ਇਸੇ ਕਰਕੇ ਯੋਗ ਆਪਣਾ ਉਦੇਸ਼ ਚਿਤਵਿਰਤੀ ਦਾ ਨਿਰੋਧ (ਦਮਨ) ਮਿੱਥ ਲੈਂਦਾ ਹੈ। ਇਹ ਸੰਭਵ ਨਹੀ ਹੈ। ਜੀਵਨ ਮੋਹ ਨੂੰ ਨਿਖੇਧਾਤਮਿਕ ਅਰਥਾਂ ਵਿਚ ਲੈਣ ਕਰਕੇ ਹੀ ਯੋਗ ਅਣਯਥਾਰਥਕ ਬਣ ਜਾਂਦਾ ਹੈ। ਇਸੇ ਪੱਖ ਤੇ ਚੋਟ ਕਰਦਿਆਂ ਕੇ. ਦਮਦਕਰਨ ਲਿਖਦਾ ਹੈ, "ਯੋਗ ਦਾ ਮੁੱਖ ਜ਼ੋਰ ਮਨ ਉਪਰ ਨਿਯੰਤਰਣ ਸਥਾਪਤ ਕਰਕੇ, ਚਿਤ ਨੂੰ ਕੇਂਦਰਿਤ ਕਰਕੇ, ਵਿਚਾਰ ਨੂੰ ਆਪਣੇ ਆਲੇ ਦੁਆਲੇ ਤੋਂ ਰਹੱਸਮਈ ਢੰਗ ਨਾਲ ਅਲੱਗ ਕਰਨ ਅਤੇ ਮਾਨਸਿਕ ਸਰੀਰਕ ਅਨੁਸ਼ਾਸਨ ਦੀ ਇੱਕ ਵਿਧੀਵਤ ਪ੍ਰਨਾਲੀ ਦਾ ਅਨੁਸਰਨ ਕਰਨ ਵਿੱਚ ਹੈ। ਇਹ ਜੀਵਨ ਦੀ ਇੱਕ ਅਜਿਹੀ ਪ੍ਰਨਾਲੀ ਹੈ ਜਿਸ ਵਿਚ ਸਾਰੀਆਂ ਮਾਨਸਿਕ ਕ੍ਰਿਆਵਾਂ ਨੂੰ ਠੱਪ ਕਰਕੇ ਇਛਾਵਾਂ ਉਤੇ ਵਿਜੇ ਪਾ ਲਈ ਜਾਂਦੀ ਹੈ। ਯੋਗ ਦਾ ਸਿਧਾਂਤਕ ਆਧਾਰ ਅਤੇ ਮਨੋਰਥ ਗਲਤ ਹੋਣ ਕਰਕੇ ਇਹ ਸਿਰਫ ਮਨੁੱਖੀ ਇਛਾਵਾਂ ਦਾ ਗੈਰ ਜਰੂਰੀ ਦਮਨ ਹੈ ਜਿਸ ਨਾਲ ਮਾਨਸਿਕ ਵਿਕਾਰ ਪੈਦਾ ਹੋਣ ਦੇ ਨਾਲੋ ਨਾਲ ਸਮਾਜਿਕ ਵਿਵਹਾਰ ਵੀ ਅਸੰਤੁਲਨ ਵਿਚ ਚਲਿਆ ਜਾਵੇਗਾ। ਸਮਾਧੀ ਦਾ ਅਨੁਭਵ ਅਸਲ ਵਿਚ ਖੁਦ ਸਿਰਜਿਆ ਸਵੈ-ਸੰਮੋਹਨ ਭਰਮਜਾਲ ਹੀ ਹੈ। ਸੋ ਸਪਸ਼ਟ ਹੈ ਕਿ ਯੋਗ ਦਰਸ਼ਨ ਦਾ ਸਿਧਾਂਤਕ ਅਧਾਰ ਸ਼ਾਖ ਦਰਸ਼ਨ ਦੀ ਈਸ਼ਵਰਵਾਦੀ ਵਿਆਖਿਆ ਨਾਲ ਸ਼ੁਰੂ ਹੁੰਦਾ ਹੈ ਅਤੇ ਮਨ ਬਾਰੇ ਸੀਮਤ ਗਿਆਨ ਹੋਣ ਕਰਕੇ ਗੈਰ ਵਿਗਿਆਨਕ ਧਾਰਨਾਵਾਂ ਵਿਚ ਉਲਝ ਜਾਂਦਾ ਹੈ। ਇਸ ਸਿਧਾਂਤਕ ਡਗਮਗਾਹਟ ਨੂੰ ਵਿਵਹਾਰ ਦੇ ਅੱਠ ਨਿਯਮਾਂ ਉਤੇ ਖੜਾ ਕਰਨ ਦਾ ਯਤਨ ਕੀਤਾ ਜਾਂਦਾ ਹੈ। ਯੋਗ ਦਾ ਅਸ਼ਟਾਂਗ ਮਾਰਗ ਇਸ ਪ੍ਰਕਾਰ ਹੈ।

(1) ਯਮ :- ਮੁਕਤੀ ਲਈ ਜਰੂਰੀ ਹੈ ਕਿ ਸਭ ਦੋਂ ਪਹਿਲਾਂ ਚਿੱਤ ਨੂੰ ਬੁਰਾਈ ਤੋਂ ਦੂਰ ਰੱਖਿਆ ਜਾਵੇ। ਆਤਮਾ ਨਿਯੰਤਰਣ ਲਈ ਪਤੰਜਲੀ ਨੇ ਪੰਜ ਮਹਾਂ ਵਰਤਾਂ ਦਾ ਪਾਲਣ ਜਰੂਰੀ ਦੱਸਿਆ ਸੀ।

(ੳ) ਅਹਿੰਸਾ :- ਅਹਿੰਸਾ ਤੋਂ ਭਾਵ ਹੈ ਕਿਸੇ ਨਾਲ ਦੁਸ਼ਮਣੀ ਨਾ ਕਰਨਾ ਭਾਵ ਆਪਣੀਆਂ ਇਛਾਂਵਾਂ ਲਈ ਦੂਸਰੇ ਨੂੰ ਸਰੀਰਕ ਬਲ ਨਾਲ ਨਾ ਕੁਚਲਣਾ ਹੈ।

(ਅ) ਸੱਚ :- ਸੱਚ ਦਾ ਸਬੰਧ ਮਨ ਅਤੇ ਵਚਨ ਭਾਵ ਬਾਣੀ ਨਾਲ ਹੈ। ਸੱਚ ਦਾ ਅਰਥ ਯਥਾਰਥ ਵੀ ਕੀਤਾ ਜਾ ਸਕਦਾ ਹੈ। ਕੋਈ ਘਟਨਾ ਜਿਸ ਰੂਪ ਵਿਚ ਵਾਪਰੀ ਉਸੇ ਰੂਪ ਵਿਚ ਦੱਸਣਾ ਵੀ ਸੱਚ ਹੈ। ਇਸ ਵਿਚ ਛਲ, ਕਪਟ ਜਾਂ ਧੋਖੇ ਲਈ ਕੋਈ ਥਾਂ ਨਹੀ ਹੈ।

(ੲ) ਅਸਤੇਯ :- ਅਸਤੇਯ ਤੋਂ ਭਾਵ ਚੋਰੀ ਨਾ ਕਰਨਾ ਹੈ। ਵਿਆਸ ਅਨੁਸਾਰ ਪਰਾਏ ਧਨ ਦਾ ਲਾਲਚ ਨਾ ਕਰਨਾ, ਉਸਨੂੰ ਲੈਣ ਤੋਂ ਮਨਾ ਕਰਨਾ ਅਤੇ ਉਸ ਲਈ ਲਾਲਸਾ ਵੀ ਨਾ ਕਰਨਾ ਹੀ ਅਸਤੇਯ ਹੈ।

(ਸ) ਬ੍ਰਹਮਚਰਯ :- ਵਿਆਸ ਅਨੁਸਾਰ ਗੁਪਤ ਇੰਦਰੀ ਤੇ ਕਾਬੂ ਰੱਖਣਾ ਹੈ। ਸੋ ਬ੍ਰਹਮਚਰਯ ਕਾਮ ਦਾ ਤਿਆਗ ਹੈ।

(ਹ) ਅਪਰਿਗ੍ਰਹਿ :- ਅਪਰਿਗ੍ਰਹਿ ਭਾਵ ਵਾਧੂ ਚੀਜ਼ਾਂ ਨਾ ਜੋੜਨੀਆਂ। ਯੋਗੀ ਨੂੰ ਆਪਣੇ ਕੋਲ ਭੌਤਿਕ ਵਸਤਾਂ ਦਾ ਸੰਗ੍ਰਹਿ ਨਹੀ ਕਰਨਾ ਚਾਹੀਦਾ। ਵਿਆਸ ਇਸ ਦੀ ਵਿਆਖਿਆ ਕਰਦਿਆਂ ਲਿਖਦਾ ਹੈ ਕਿ ਭੌਤਿਕ ਪਦਾਰਥਾਂ ਦੇ ਇਕੱਠੇ ਕਰ ਲੈਣ ਨਾਲ ਉਨ੍ਹਾਂ ਦੀ ਰੱਖਿਆ ਕਰਨੀ ਪੈਂਦੀ ਹੈ ਅਤੇ ਇਨ੍ਹਾਂ ਦੇ ਖੁਸ ਜਾਣ ਨਾਲ ਦੁੱਖ ਪੈਦਾ ਹੁੰਦਾ ਹੈ। ਭੋਜ ਅਨੁਸਾਰ ਭੋਗ ਦੇ ਸਾਧਨਾਂ ਦਾ ਤਿਆਗ ਅਪਰਿਗ੍ਰਹਿ ਹੈ।

ਉਪਰੋਕਤ ਪੰਜੇ ਨਿਯਮ ਇੱਕ ਚੰਗੇ ਮਨੁੱਖੀ ਜੀਵਨ ਲਈ ਉਪਯੋਗੀ ਹਨ ਪਰ ਇਹ ਸ਼ਰਤ ਹੈ ਕਿ ਕੱਟੜਤਾ ਨਾਲ ਲਾਗੂ ਨਾ ਕੀਤੇ

ਜਾਣ ਉਦਾਹਰਨ ਵਜੋ ਬ੍ਰਹਮਚਰਯ ਨੂੰ ਕਾਮੁਕ ਸੰਜਮ ਦੇ ਅਰਥਾਂ ਵਿੱਚ ਲਿਆ ਜਾਵੇ ਤਾਂ ਠੀਕ ਹੈ। ਪਰ ਜੇ ਇਸਦਾ ਤਿਆਗ ਕਰਨ ਲਈ ਕਿਹਾ ਜਾਵੇ ਤਾਂ ਕਈ ਕਿਸਮ ਦੇ ਮਾਨਸਿਕ ਵਿਕਾਰ ਪੈਦਾ ਹੋ ਜਾਂਦੇ ਹਨ ਅਤੇ ਜੇ ਪੂਰਨ ਤਿਆਗ ਹੋ ਜਾਵੇ ਤਾਂ ਮਨੁੱਖੀ ਨਸਲ ਅੱਗੇ ਕਿਵੇਂ ਤੁਰੇਗੀ। ਸੋ ਕਾਮ ਤੇ ਸੰਜਮ ਇੱਕ ਪਾਸੇ ਤਾਂ ਆਧੁਨਿਕ ਮਨੁੱਖ ਨੂੰ ਏਡਜ਼ ਵਰਗੀਆਂ ਭਿਆਨਕ ਬਿਮਾਰੀਆਂ ਤੋਂ ਬਚਾ ਸਕਦਾ ਹੈ ਦੂਜੇ ਪਾਸੇ ਇਸ ਦਾ ਪੂਰਨ ਤਿਆਗ ਮਾਨਸਿਕ ਰੋਗਾਂ ਨੂੰ ਜਨਮ ਦੇਵੇਗਾ। ਇਸੇ ਕਾਰਨ ਅਹਿੰਸਾ ਦਾ ਅਰਥ ਵੀ ਦੇਸ਼-ਕਾਲ ਨਾਲ ਬੱਝਿਆ ਹੋਇਆ ਹੈ।ਆਪਣੀਆਂ ਲਾਲਚੀ ਇਛਾਵਾਂ ਅਧੀਨ ਕਿਸੇ ਮਨੁੱਖ ਦੀ ਜਾਨ ਲੈਣਾ ਤਾਂ ਹਿੰਸਾ ਹੈ ਪਰ ਜਾਬਰ ਦੀਆਂ ਲਾਲਚੀ ਇਛਾਂਵਾਂ ਨੂੰ ਰੋਕਣ ਲਈ ਕੀਤੀ ਹਿੰਸਾ ਵੀ ਅਹਿੰਸਾ ਬਣ ਜਾਂਦੀ ਹੈ, ਇਸੇ ਤਰ੍ਹਾਂ ਅਪਰਿਗ੍ਰਹਿ ਦਾ ਵੀ ਯਥਾਰਥਕ ਹੋਣ ਦੀ ਥਾਂਵੇ ਆਦਰਸ਼ਕ ਹੈ, ਇਹ ਠੀਕ ਹੈ ਕਿ ਮਨੁੱਖ ਨੂੰ ਜ਼ਰੂਰਤ ਤੋਂ ਜਿਆਦਾ ਧਨ ਇਕੱਠਾ ਨਹੀ ਕਰਨਾ ਚਾਹੀਦਾ ਪਰ ਇਹ ਜਰੂਰਤ ਮਨੁੱਖੀ ਵਿਕਾਸ ਨੇ ਨਿਰਧਾਰਤ ਕਰਨੀ ਹੈ ਅਤੇ ਇਹ ਮਸਲਾ ਵਿਅਕਤੀਗਤ ਨਾ ਹੋ ਕੇ ਸਮੂਹਿਕ ਵਿਉਤਬੰਦੀ ਦਾ ਮਸਲਾ ਹੈ। ਇਸ ਪ੍ਰਕਾਰ ਆਖਿਆ ਜਾ ਸਕਦਾ ਹੈ ਕਿ ਯੋਗ ਦੇ ਯਮ ਅਧੀਨ ਆਉਂਦੇ ਪੰਜ ਮਹਾਂਵ੍ਰਤਾਂ ਨੂੰ ਪ੍ਰਸੰਗ ਅਨੁਸਾਰ ਅਪਨਾਇਆ ਜਾ ਸਕਦਾ ਹੈ।

(2) ਨਿਯਮ :- ਯੋਗ ਅਨੁਸਾਰ ਯਮ ਤੋਂ ਇਲਾਵਾ ਪੰਜ ਨਿਯਮਾਂ ਦਾ ਵੀ ਪਾਲਣ ਕਰਨਾ ਚਾਹੀਦਾ ਹੈ।

(ੳ) ਸ਼ੌਚ :- (ਸਰੀਰ ਦੀ ਸਫਾਈ) - ਸਰੀਰ ਦੀ ਸਫਾਈ ਨਾਲ ਸਰੀਰ ਪ੍ਰਤੀ ਘਿਰਣਾ ਖਤਮ ਹੁੰਦੀ ਹੈ ਅਤੇ ਸਰੀਰ ਤੰਦਰੁਸਤ ਰਹਿੰਦਾ ਹੈ। ਇਸੇ ਨਾਲ ਪਵਿਤਰਤਾ ਵੀ ਜੁੜਦੀ ਹੈ।

(ਅ) ਸੰਤੋਖ :- ਸੰਤੋਖ ਤੋਂ ਭਾਵ ਸਾਧਕ ਨੂੰ ਜੋ ਕੁਝ ਵੀ ਪ੍ਰਾਪਤ ਹੋ ਜਾਵੇ ਉਸ ਨਾਲ ਹੀ ਸੰਤੋਖ ਰੱਖੇ। ਇਹ ਅਸਲ ਵਿਚ ਪਹਿਲੇ ਯਮ ਦਾ ਹੀ ਦੁਹਰਾਓ ਹੈ ਜਾਂ ਕਹਿ ਲਵੋ ਅਪਰਿਗ੍ਰਹਿ ਅਤੇ ਅਸਤੇਯ ਦਾ ਕ੍ਰਿਆਤਮਿਕ ਪੱਖ ਹੈ।

(ੲ) ਤਪ :- ਗਰਮੀ, ਸਰਦੀ, ਭੁਖ, ਪਿਆਸ, ਸਹਿਨ ਕਰਨਾ ਹੀ ਤਪ ਹੈ। ਤਪ ਨਾਲ ਦੁੱਖ ਸੁੱਖ ਸਹਿਣ ਦੀ ਸ਼ਕਤੀ ਵਧਦੀ ਹੈ, ਜਿਸ ਨਾਲ ਸਰੀਰ ਅਤੇ ਮਨ ਵਿਚ ਦ੍ਰਿੜਤਾ ਆਉਂਦੀ ਹੈ।

(ਸ) ਸਵਾਧਿਆਇ :- ਇਸਦਾ ਭਾਵ ਹੈ ਅਧਿਐਨ ਕਰਨਾ, ਸਾਧਕ ਨੂੰ ਸ਼ਾਸਤਰਾਂ ਦਾ ਅਧਿਐਨ ਕਰਨਾ ਚਾਹੀਦਾ ਹੈ।ਗਿਆਨ ਨਾਲ ਬੁੱਧੀ ਦਾ ਵਿਕਾਸ ਹੁੰਦਾ ਹੈ ਅਤੇ ਅਵਿਦਿਆ ਦਾ ਨਾਸ਼ ਹੁੰਦਾ ਹੈ।

(ਹ) ਈਸ਼ਵਰ ਸੇਵਾ :- ਵਿਆਸ ਅਨੁਸਾਰ ਈਸ਼ਵਰ ਪਰਮ ਗੁਰੂ ਹੈ। ਸਾਧਕ ਨੂੰ ਆਪਣਾ ਆਪ ਈਸ਼ਵਰ ਅੱਗੇ ਅਰਪਣ ਕਰ ਦੇਣਾ ਚਾਹੀਦਾ ਹੈ। ਇਥੇ ਸਪਸ਼ਟ ਕਰ ਦੇਣਾ ਹੋਵੇਗਾ ਕਿ ਯੋਗ ਦਾ ਈਸ਼ਵਰ ਵੇਦਾਂਤ ਦੇ ਈਸ਼ਵਰ ਤੋਂ ਭਿੰਨ ਹੈ।

ਇਨ੍ਹਾਂ ਨਿਯਮਾਂ ਵਿਚ 'ਤਪ' ਅਤੇ 'ਈਸ਼ਵਰ ਸੇਵਾ' ਉਪਰ ਪੁਨਰ ਵਿਚਾਰ ਦੀ ਲੋੜ ਹੈ। ਕੀ ਤਪ ਤੋਂ ਭਾਵ ਬਗੈਰ ਕਿਸੇ ਖਾਸ ਪ੍ਰਯੋਜਨ ਦੇ ਸਰੀਰ ਨੂੰ ਤਪਾਉਣਾਂ ਹੈ। ਕੀ ਸਰਦੀਆਂ ਵਿਚ ਸਿਰ ਤੇ ਠੰਡੇ ਘੜੇ ਪਾਉਣੇ ਗਰਮੀ ਵਿਚ ਧੂਣੇ ਧੁਖਾਕੇ ਵਿਚ ਬੈਠਣਾਂ ਅਤੇ ਇੱਕ ਲੱਤ ਤੇ ਖੜੇ ਰਹਿਣ ਵਰਗੀਆਂ ਕ੍ਰਿਆਵਾਂ ਕਰਨੀਆਂ ਜਾਂ ਕਰਨ ਦਾ ਪਾਖੰਡ ਕਰਨਾ ਤਪ ਹੈ।ਇਹ ਕ੍ਰਿਆਵਾਂ ਬਿਲਕੁਲ ਮੂਰਖਤਾ ਹਨ, ਇਹ ਕ੍ਰਿਆਵਾਂ ਆਪਣੇ ਕਿਸੇ ਸ਼ੌਕ (ਐਡਵੈਂਚਰ) ਲਈ ਤਾਂ ਕੀਤੀਆਂ ਜਾ ਸਕਦੀਆਂ ਹਨ। ਤਪ ਦਾ ਠੀਕ ਭਾਵ ਕਠਿਨ ਪ੍ਰਸਥਿਤੀਆਂ ਵਿਚ ਵੀ ਆਆਪਣੇ ਮਨੋਰਥ ਲਈ ਜੂਝਣਾ ਹੋ ਸਕਦਾ ਹੈ।

ਈਸ਼ਵਰ ਸੇਵਾ ਦਾ ਸਿਧਾਂਤ ਯੋਗ ਦਾ ਮੂਲ ਸਿਧਾਂਤ ਨਹੀ ਜਾਪਦਾ ਕਿਉਂਕਿ ਆਰੰਭਿਕ ਯੋਗ ਵਿਚ ਤਾਂ ਈਸ਼ਵਰ ਦੀ ਸੰਕਲਪਨਾ ਹੀ ਨਹੀਂ ਹੈ। ਇਸ ਪ੍ਰਕਾਰ ਯੋਗ ਦੇ ਨਿਯਮ ਇਕ ਤਰ੍ਹਾਂ ਨਾਲ ਯਮ ਦਾ ਹੀ ਅਨੁਸ਼ਾਸ਼ਨ ਪਾਲਣ ਹੈ।

(3) ਆਸਨ :- ਸਰੀਰ ਨੂੰ ਅਰਾਮਦੇਹੀ ਅਵਸਥਾ ਵਿਚ ਸਥਿਰ ਰੱਖਣ ਨੂੰ ਆਸਨ ਆਖਦੇ ਹਨ। ਪਤੰਜਲੀ ਰਿਸ਼ੀ ਅਨੁਸਾਰ ਤਾਂ ਕਾਫੀ ਦੇਰ ਆਰਾਮ ਨਾਲ ਬੈਠਣਾ ਹੀ ਆਸਨ ਹੈ। ਪਰ ਬਾਦ ਦੀਆਂ ਵਿਆਖਿਆਵਾਂ ਵਿਚ ਅਨੇਕ ਆਸਨਾਂ ਦਾ ਵਰਨਣ ਕੀਤਾ ਮਿਲਦਾ ਹੈ। ਪ੍ਰਮੁਖ ਆਸਨ ਸੀਸ ਆਸਨ, ਪਦਮ ਆਸਨ, ਵੀਰ ਆਸਨ, ਹਲ ਆਸਨ, ਸਰਪ ਆਸਨ, ਮਯੂਰ ਆਸਨ ਆਦਿ ਹਨ। ਇਹ ਆਸਨ ਜਿਆਦਾਤਰ ਉਸ ਸਮੇਂ ਦੈਨਿਕ ਕ੍ਰਿਆਵਾਂ, ਭੌਤਿਕ ਵਸਤਾਂ ਜਾਂ ਪਸ਼ੂ ਪੰਛੀਆਂ ਦੀ ਨਕਲ ਨਾਲ ਬਣਾਏ ਗਏ ਹਨ। ਉਦਾਹਰਨ ਵਜੋਂ ਹਲ ਆਸਨ ਵਿਚ ਸਰੀਰ ਦੀ ਸਥਿਤੀ ਹਲ ਵ੍ਰਗੀ, ਸ਼ਵ ਆਸਯਨ ਵਿਚ ਮੁਰਦੇ ਸਮਾਨ ਅਤੇ ਸਰਪ ਆਸਨ ਵਿਚ ਸੱਪ ਵਰਗੀ ਹੁੰਦੀ ਹੈ। ਆਧੁਨਿਕ ਸਮੇਂ ਵਿਚ ਤਾਂ ਇਨ੍ਹਾਂ ਆਸਨਾਂ ਨੂੰ ਹੀ ਯੋਗ ਸਮਝਿਆ ਜਾਂਦਾ ਹੈ। ਵੱਖ ਵੱਖ ਆਸਨਾਂ ਦੁਆਰਾ ਲਾਇਲਾਜ ਬਿਮਾਰੀਆਂ ਦੇ ਹੱਲ ਤੋ ਲੈਕੇ ਪਰਮਾਤਮਾ ਨਾਲ ਮਿਲਾਉਣ ਤੱਕ ਦੇ ਦਾਅਵੇ ਕੀਤੇ ਜਾਂਦੇ ਹਨ।ਇਹ ਆਸਨ ਅਸਲ ਵਿਚ ਸਰੀਰਕ ਕਸਰਤਾਂ ਹੀ ਹਨ ਜਿਨ੍ਹਾਂ ਵਿਚ ਮਨ ਨੂੰ ਹੀ ਇਕਾਗਰ ਕੀਤਾ ਜਾਂਦਾ ਹੈ।ਇਨ੍ਹਾਂ ਦਾ ਬਿਮਾਰੀ ਲਈ ਸੀਮਤ ਲਾਭ ਹੋ ਸਕਦਾ ਹੈ।

(4) ਪ੍ਰਾਣਾਯਾਮ :- ਸਾਹ ਦੀ ਗਤੀ ਨੂੰ ਨਿਯੰਤਰਣ ਕਰਨਾ ਹੀ ਪ੍ਰਾਣਾਯਾਮ ਹੈ। ਇਸਦੇ ਤਿੰਨ ਪੜਾਅ ਹਨ। ਸਾਹ ਨੂੰ ਅੰਦਰ ਲੈ ਜਾਣ ਨੂੰ ਪੂਰਕ, ਅੰਦਰ ਰੋਕ ਰੱਖਣ ਨੂੰ ਕੁੰਭਕ ਅਤੇ ਬਾਹਰ ਕੱਢਣ ਨੂੰ ਰੇਚਕ ਆਖਦੇ ਹਨ। ਯੋਗ ਮਾਨਤਾ ਅਨੁਸਾਰ ਪ੍ਰਾਣ ਅਤੇ ਮਨ ਦਾ ਆਪਸੀ ਸਬੰਧ ਹੋਣ ਕਰਕੇ ਪ੍ਰਾਣਾਂ ਤੇ ਨਿਯੰਤਰਣ ਨਾਲ ਮਨ ਵੀ ਨਿਯੰਤਰਣ ਵਿਚ ਆ ਜਾਂਦਾ ਹੈ। ਵਿਗਿਆਨਕ ਦ੍ਰਿਸ਼ਟੀਕੋਣ ਤੋਂ ਪ੍ਰਾਣਾਂਯਾਮ ਨੂੰ ਸਰੀਰਕ ਕਸਰਤ ਖਾਸ ਕਰਕੇ ਫੇਫੜਿਆਂ ਦੀ ਸਰੀਰਕ ਕਸਰਤ ਤੋਂ ਵਧਕੇ ਕਿਸੇ ਵਿਸ਼ੇਸ ਮਾਨਸਿਕ ਸ਼ਕਤੀ ਵਿਚ ਵਾਧੇ ਦਾ ਸਹਾਇਕ ਮੰਨਣਾ ਤਰਕਸੰਗਤ ਨਹੀ ਹੈ।

(5) ਪ੍ਰਤਿਆਹਾਰ :- ਇੰਦਰੀਆਂ ਤੇ ਕਾਬੂ ਪਾਉਣਾ ਪ੍ਰਤਿਆਹਾਰ ਹੈ।ਯੋਗ ਦਰਸ਼ਨ ਅਨੁਸਾਰ ਇੰਦਰੀਆਂ ਆਪਣੇ ਆਪ ਸ਼ਾਂਤ ਹੋ ਜਾਂਦੀਆਂ ਹਨ।

ਮਨੋਵਿਗਿਆਨਕ ਪੱਧਰ ਤੇ ਸ਼ੁੱਧ ਪ੍ਰਤਿਆਹਾਰ ਸੰਭਵ ਹੀ ਨਹੀ ਹੈ।ਇਹ ਇੱਕ ਆਦਰਸ਼ਕ ਸਥਿਤੀ ਕਲਪੀ ਗਈ ਹੈ। ਵੈਸੇ ਜੇ ਇਹ ਆਦਰਸ਼ਕ ਸਥਿਤੀ ਪ੍ਰਾਪਤ ਵੀ ਹੋ ਜਾਵੇ ਤਾਂ ਸਾਧਕ ਜਾਂ ਸਮਾਜ ਕਿਸੇ ਦਾ ਵੀ ਕੋਈ ਭਲਾ ਨਹੀ ਹੋਣ ਲੱਗਿਆ ਕਿਉਂਕਿ ਨੀਦ ਜਾਂ ਬੇਹੋਸ਼ੀ ਅੰਸ਼ਕ ਪ੍ਰਤਿਆਹਾਰ ਹੀ ਹੁੰਦਾ ਹੈ।

(6) ਧਾਰਨਾ :- ਚਿਤ ਨੂੰ ਖਾਸ ਥਾਂ ਜਾਂ ਬਿੰਦੂ ਤੇ ਸਥਿਰ ਕਰਨਾ ਹੀ ਧਾਰਨਾ ਹੈ ਇਸ ਲਈ. ਚਿੱਤ ਦੀਆਂ ਵ੍ਰਿਤੀਆਂ ਨੂੰ ਨਾਭੀ ਚੱਕਰ, ਹਿਰਦੇ ਕਮਲ ਵਿਚ,



ਮਸਤਕ ਜੋਤੀ ਵਿਚ, ਨੱਕ ਦੇ ਅਗਲੇ ਭਾਗ ਵਿਚ ਰੋਕਣ ਦੀਆਂ ਕੋਸ਼ਿਸ਼ ਕੀਤੀ ਜਾਂਦੀ ਹੈ। ਆਧੁਨਿਕ ਸਰੀਰ ਵਿਗਿਆਨ ਅਨੁਸਾਰ ਯੋਗੀਆਂ ਦੀ ਬਹੁਤ ਸਾਰੀਆਂ ਕਲਪਿਤ ਥਾਵਾਂ ਦਾ ਸਰੀਰ ਅੰਦਰ ਕੋਈ ਵਜੂਦ ਹੀ ਨਹੀ ਹੈ। ਕਈ ਸਾਧਕ ਮਨਪਸੰਦ ਇਸ਼ਟ ਤੇ ਵੀ ਧਿਆਨ ਲਾਉਂਦੇ ਹਨ।

ਵਿਗਿਆਨਕ ਦ੍ਰਿਸ਼ਟੀਕੋਣ ਅਨੁਸਾਰ ਮਨ ਨੂੰ ਕਿਸੇ ਵਿਸ਼ੈ ਤੇ ਇਕਾਗਰ ਕਰਕੇ ਸਮੱਸਿਆ ਦਾ ਹੱਲ ਤਾਂ ਲੱਭਿਆ ਜਾ ਸਕਦਾ ਹੈ ਪਰ ਬਗੈਰ ਕਿਸੇ ਸਮਸਿਆ ਦੇ ਚਿੱਤ ਵ੍ਰਿਤੀਆਂ ਨੂੰ ਰੋਕਣਾ ਸਵੈ-ਸੰਮੋਹਨ ਵੱਲ ਵੱਧਣ ਲਈ ਆਰੰਭਿਕ ਪੜਾਅ ਹੈ।

(7) ਧਿਆਨ :- ਧਿਆਨ ਮਨ ਦੀ ਸਥਿਰਤਾ ਹੈ। ਜਿਸ ਚੀਜ ਉਪਰ ਸਾਧਕ ਧਾਰਨਾਂ ਲਾਉਂਦਾ ਹੈ, ਉਸ ਉਪਰ ਚਿੱਤ ਦਾ ਟਿੱਕ ਜਾਣਾਂ ਹੀ ਧਿਆਨ ਹੈ। ਯੋਗੀਆਂ ਅਨੁਸਾਰ ਚਿੱਤ ਇੱਕ ਹੀ ਵਿਚਾਰ ਤੇ ਟਿਕ ਜਾਵੇ ਤਾਂ ਚਿੱਤ ਦੀਆਂ ਬਿਰਤੀਆਂ ਵੀ ਉਸੇ ਵਿਚਾਰ ਦਾ ਰੂਪ ਧਾਰਨ ਕਰ ਲੈਂਦੀਆਂ ਹਨ। ਇਹੀ ਧਿਆਨ ਹੈ।

ਮਨੋਵਿਗਿਆਨਕ ਪੱਖ ਤੋਂ ਸਵੈ ਸੰਮੋਹਨ ਲਈ ਕੋਸ਼ਿਸ਼ ਕਰਨੀ ਧਾਰਨਾ ਹੈ, ਕੋਸ਼ਿਸ਼ ਵਿਚ ਸਫਲ ਹੋ ਜਾਣਾ ਭਾਵ ਹਲਕਾ ਸਵੈ ਸੰਮੋਹਨ ਹੀ ਧਿਆਨ ਹੈ।

(8) ਸਮਾਧੀ :- ਪਤੰਜਲੀ ਦੇ ਅਨੁਸਾਰ ਧਿਆਨ ਦੀ ਅਵਸਥਾ ਵਿਚ ਜਦੋ ਯੋਗੀ ਦਾ ਚਿਤ ਧਿਆਨ ਦੇ ਵਿਸ਼ੇ ਵਿਚ ਲੀਨ ਹੋ ਜਾਵੇ ਅਤੇ ਉਸਨੂੰ ਆਪਣੇ ਸਰੂਪ ਦਾ ਬੋਧ ਵੀ ਨਾ ਰਹੇ ਤਾਂ ਇਹ ਅਵਸਥਾ ਸਮਾਧੀ ਦੀ ਹੈ। ਸਮਾਧੀ ਦੀ ਅਵਸਥਾ ਵਿਚ ਸਾਰੀਆਂ ਬਾਹਰਲੀਆਂ ਚਿਤ ਵ੍ਰਿਤੀਆਂ ਦਾ ਨਿਰੋਧ ਹੋ ਜਾਂਦਾ ਹੈ। ਇਹ ਯੋਗ ਦਾ ਅੰਤਿਮ ਉਦੇਸ਼ ਹੈ।

ਮਨੋਵਿਗਿਆਨ ਦੇ ਪੱਖ ਤੋ ਇਹ ਸੰਪੂਰਨ ਸਵੈ ਸੰਮੋਹਨ ਨਾਲ ਜਦੋ ਵਿਅਕਤੀ ਬਾਹਰਲੀਆਂ ਸੰਵੇਦਨਾਵਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ ਪੂਰਵ ਕਲਪਿਤ ਚੀਜਾਂ ਉਸ ਨੂੰ ਦਿਖਾਈ ਦੇਣੀਆਂ ਸ਼ੁਰੂ ਹੋ ਜਾਂਦੀਆਂ ਹਨ।ਸੋ ਯੋਗੀ ਜਿਸਨੂੰ ਯੋਗ ਪ੍ਰਤੱਖ ਆਖਦੇ ਹਨ ਉਹ ਅਸਲ ਵਿਚ ਮਨੋਭਰਮ ਹੈ। ਇਹੀ 'ਮਹਾਂ ਅਨੰਦ' ਹੈ।

**ਯੋਗ ਦੁਆਰਾ ਪ੍ਰਾਪਤ ਸ਼ਕਤੀਆਂ** :- ਯੋਗ ਦਰਸ਼ਨ ਦੀਆਂ ਕਈ ਤੀਜੇ ਦਰਜੇ ਦੀਆਂ ਪੁਸਤਕਾਂ ਅਤੇ ਪਾਖੰਡੀ ਯੋਗੀਆਂ ਅਨੁਸਾਰ ਦਾਅਵਾ ਕੀਤਾ ਜਾਂਦਾ ਹੈ ਕਿ ਯੋਗ ਦੁਆਰਾ ਹੇਠ ਲਿਖੀਆਂ ਸ਼ਕਤੀਆਂ ਪ੍ਰਾਪਤ ਹੋ ਜਾਂਦੀਆਂ ਹਨ।

(1) ਬਹੁਤ ਛੋਟਾ ਹੋਣ ਦੀ ਸ਼ਕਤੀ
(2) ਬਹੁਤ ਹਲਕਾ ਹੋਣ ਦੀ ਸ਼ਕਤੀ
(3) ਬਹੁਤ ਵੱਡਾ ਹੋਣ ਦੀ ਸ਼ਕਤੀ
(4) ਮਨ-ਇੱਛਤ ਵਸਤੂ ਪ੍ਰਾਪਤ ਕਰਨ ਦੀ ਸ਼ਕਤੀ
(5) ਦੂਜਿਆਂ ਉਤੇ ਸ਼ਾਸ਼ਨ ਕਰਨ ਦੀ ਸ਼ਕਤੀ
(6) ਪ੍ਰਬਲ ਇੱਛਾ ਸ਼ਕਤੀ
(7) ਦੂਜਿਆਂ ਨੂੰ ਵੱਸ ਵਿਚ ਰੱਖਣ ਦੀ ਸ਼ਕਤੀ
(8) ਕਿਸੇ ਦੂਜੇ ਦਾ ਰੂਪ ਵਟਾਂ ਲੈਣਾ
(9) ਭੁਖ ਤ੍ਰੇਹ ਦਾ ਨਾ ਹੋਣਾਂ
(10) ਦੂਰੋਂ ਗੱਲ ਸੁਣ ਲੈਣੀ
(11) ਦੂਰ ਦੇਖ ਲੈਣਾ
(12) ਦੂਜੇ ਦੀ ਦੇਹ ਵਿੱਚ ਪ੍ਰਵੇਸ਼ ਕਰ ਸਕਣਾ
(13) ਹਰ ਥਾਂ ਬਿਨਾਂ ਰੋਕ ਟੋਕ ਜਾ ਸਕਣਾ
(14) ਸੰਕਲਪ ਸਿੱਧੀ
(15) ਸਵੈ-ਵੱਸ ਮੌਤ

ਅਸਲ ਵਿਚ ਇਹਨਾਂ ਸ਼ਕਤੀਆਂ ਦੀ ਲੋਚਾ ਮਨੁੱਖੀ ਮਨ ਦੀ ਇੱਛਾ ਹੈ। ਵਿਗਿਆਨਕ ਸਿਧਾਤਾਂ ਅਤੇ ਤਕਨੀਕ ਨਾਲ ਬਣਾਏ ਗਏ ਯੰਤਰਾਂ ਨਾਲ ਹੁਣ ਬਹੁਤ ਸਾਰੀਆਂ ਇਹ ਸ਼ਕਤੀਆਂ ਪ੍ਰਾਪਤ ਹੋ ਗਈਆਂ ਹਨ।ਉਦਾਹਰਨ ਵਜੋਂ ਅੱਜ ਅਸੀ ਟੈਲੀਫੂਨ ਨਾਲ ਦੂਰੋਂ ਸੁਣ ਸਕਦੇ ਹਾਂ, ਟੈਲੀਵੀਜ਼ਨ ਨਾਲ ਦੂਰੋਂ ਦੇਖ ਸਕਦੇ ਹਾਂ। ਪਰ ਯੋਗ ਅਭਿਆਸ ਇਨ੍ਹਾਂ ਸ਼ਕਤੀਆਂ ਦੀ ਪ੍ਰਾਪਤੀ ਲਈ ਕੁਝ ਨਹੀ ਕਰ ਸਕਦਾ।ਜੇ ਕੋਈ ਵਿਅਕਤੀ ਜਾਂ ਯੋਗੀ ਉਪਰਲੀਆਂ ਸ਼ਕਤੀਆਂ ਵਿਚੋਂ 1,2,3,4,8,9,10,11,12,13 ਦਾ ਦਾਅਵਾ ਕਰਦਾ ਹੈ ਤਾਂ ਉਸ ਲਈ ਤਰਕਸ਼ੀਲ ਸੁਸਾਇਟੀ, ਪੰਜਾਬ (ਰਜਿ :) ਵੱਲੋਂ ਰੱਖਿਆ ਇੱਕ ਲੱਖ ਰੁਪੈ ਦਾ ਇਨਾਂਮ ਖੁੱਲ੍ਹਾ ਹੈ। ਸੋ ਯੋਗ ਦੇ ਨਾਂ ਤੇ ਅਜਿਹੇ ਨਿਰਮੂਲ ਦਾਅਵੇ ਕਰਨੇ ਫੜ੍ਹਾਂ ਮਾਰਨੀਆਂ ਪਾਖੰਡ ਹੈ।ਭਾਰਤ ਦਾ ਮਹੇਸ਼ ਯੋਗੀ ਅਮਰੀਕਾ ਵਿਚ ਯੋਗ ਰਾਹੀਂ ਉਡਣ ਦੀ ਸ਼ਕਤੀ ਪੈਦਾ ਕਰਨ ਦਾ ਦਾਅਵਾ ਕਰਦਾ ਸੀ। ਅਖਬਾਰੀ ਰਿਪੋਰਟ ਅਨੁਸਾਰ ਜਦੋਂ ਉਹ ਆਪਣੇ ਅਮਰੀਕੀ ਚੇਲੇ ਨੂੰ ਯੋਗ ਸਾਧਨਾ ਦੇ ਅਭਿਆਸ ਬਾਦ ਵੀ ਉਡਣਾ ਨਾ ਸਿਖਾ ਸਕਿਆ ਤਾਂ ਚੇਲੇ ਨੇ ਕਚਹਿਰੀ ਵਿਚ ਹਰਜਾਨੇ ਦਾ ਦਾਅਵਾ ਕਰ ਦਿੱਤਾ ਸੀ। ਸੋ ਅਜਿਹੇ ਪਾਖੰਡਾਂ ਦਾ ਕੋਈ ਯਥਾਰਥਕ ਆਧਾਰ ਨਹੀ ਹੈ।

ਸਮੁੱਚੇ ਰੂਪ ਵਿਚ ਆਖਿਆ ਜਾ ਸਕਦਾ ਹੈ ਕਿ ਯੋਗ ਦਰਸ਼ਨ ਆਰੰਭਿਕ ਰੂਪ ਵਿਚ ਸ਼ਾਖ ਦਰਸ਼ਨ ਦੀ ਵੀ ਇੱਕ ਸ਼ਾਂਖ ਸੀ, ਜਿਸ ਵਿਚ ਸਰੀਰਕ ਕਸਰਤਾਂ ਰਾਹੀ ਸਰੀਰ ਨੂੰ ਤੰਦਰੁਸਤ ਰੱਖਣ ਅਤੇ ਕੁਝ ਮਾਨਸਿਕ ਕ੍ਰਿਆਵਾਂ ਰਾਹੀ, ਜੋ ਕਿ ਸਵੈ-ਸੰਮੋਹਨ ਦੇ ਨੇੜੇ ਤੇੜੇ ਸਨ, ਸਮਾਧੀ ਦੌਰਾਨ ਮਨ ਇੱਛਤ ਅਨੰਦਮਈ ਭੁਲਾਂਦਰੇ ਸਿਰਜਣ ਦਾ ਨਾਂ ਸੀ। ਯੋਗੀ ਆਪਣੇ ਇਸ ਮਨੋਭੁਲਾਂਦਰੇ ਬਾਰੇ ਖੁਦ ਸ਼ਾਇਦ ਸੁਚੇਤ ਨਹੀ ਸਨ। ਉਨ੍ਹਾਂ ਨੂੰ ਆਪਣੇ ਅਨੁਭਵ ਸੱਚੇ ਹੀ ਜਾਪਦੇ ਸਨ। ਅੱਜ ਦੇ ਪ੍ਰਸੰਗ ਵਿਚ ਯੋਗ ਮਨ ਅਤੇ ਸਰੀਰ ਲਈ ਹੋਰ ਕਸਰਤਾਂ ਵਾਂਗ ਇੱਕ ਕਸਰਤ ਤੋਂ ਵੱਧ ਹੋਰ ਕੋਈ ਅਰਥ ਨਹੀ ਰੱਖਦਾ ਹੈ।

ਸਾਡੀ ਸੋਚ ਤਰਕ ਉਤੇ ਅਧਾਰਿਤ ਹੋਈ ਚਾਹੀਦੀ ਹੈ।ਇਸ ਲਈ ਪਾਖੰਡ, ਵਹਿਮ-ਭਰਮ, ਭੂਤ-ਪ੍ਰੇਤ ਜਾਂ ਅਲੌਕਿਕ ਸ਼ਕਤੀਆਂ ਉਤੇ ਤੁਹਾਡਾ ਵਿਸ਼ਵਾਸ਼ ਟੁੱਟੇਗਾ।ਜੋ ਵੀ ਵਰਤਾਰਾ ਇਹਨਾਂ ਅਲੌਕਿਕ ਸ਼ਕਤੀਆਂ ਨਾਲ ਜੋੜਿਆ ਜਾਂਦਾ ਹੈ, ਉਸ ਪਿਛੇ ਕੋਈ ਨਾ ਕੋਈ ਮਨੁੱਖੀ, ਸਮਾਜਿਕ ਰਾਜਸੀ ਜਾਂ ਆਰਥਿਕ ਕਾਰਨ ਹੁੰਦਾ ਹੈ, ਸਾਡੀਆਂ ਮਾਨਸਿਕ ਜਾਂ ਨਿੱਜੀ ਸਮੱਸਿਆਵਾਂ ਹੁੰਦੀਆਂ ਹਨ ਜੇ ਉਨ੍ਹਾਂ ਕਾਰਨਾ ਦਾ ਸਹੀ ਮ੍ਰਤ ਲੱਭ ਲਿਆ ਜਾਵੇ ਤਾਂ ਸਾਡੇ ਮਨ ਦਾ ਭਰਮ ਅਤੇ ਡਰ ਟੁੱਟਦਾ ਹੈ ਅਤੇ ਅਸੱਸਿਆਵਾਂ ਹੱਲ ਹੁੰਦੀਆਂ ਹਨ। ਕੁਝ ਚਲਾਕ ਲੋਕ ਸਾਡੇ ਅੰਧਵਿਸ਼ਵਾਸ਼ ਜਾਂ ਅਗਿਆਨਤਾ ਕਾਰਨ ਸਾਡੀ ਲੁੱਟ ਕਰ ਰਹੇ ਹਨ ਪਰ ਅਸੀ ਪਾਪ-ਪੁੰਨ ਦੇ ਡਰੋਂ ਸੱਭ ਕੁਝ ਸਹਿ ਰਹੇ ਹਾਂ।

# ਪਿੰਡ ਦੀ ਸੱਥ 'ਚੋਂ

ਐਸ. ਬਰਜਿੰਦਰ

---

ਚਮਕੌਰ : ਬਈ ਮਾਸਟਰ ਨੇ ਤਾਂ ਆਵਦੇ ਮੁੰਡੇ ਦੇ ਵਿਆਹ ਤੇ ਪੈਸੇ ਲਾਉਣ ਆਲੀ ਬੱਬ ਕੱਢਤੀ, ਚਾਰ ਭਾਂਤਾਂ ਦਾ ਤਾਂ ਮੀਟ ਸੀ, ਰੋਟੀ ਨਾਲ ਖਾਣ ਨੂੰ ਭਾਂਤ ਭਾਂਤ ਦੀਆ ਸਬਜੀਆਂ; ਗੀਰੇਜੀ ਸ਼ਰਾਬ ਤੇ ਨਾਲੇ ਗਾਉਣ ਆਲੀ, ਮੈਂ ਆਹਨਾਂ ਬਹਿ ਜਾ ਬਹਿ ਜਾ ਕਰਾਤੀ।

ਰਾਜਾ : ਕਿਹੜਾ ਕਹੀ ਮਾਰ ਕੇ ਲਿਆਂਦਾ ਸੀ, ਸਾਰਾ ਟੱਬਰ ਤਾਂ ਸਰਕਾਰੀ ਨੌਕਰੀਆਂ ਕਰਦਾ, ਦਾਜ ਵੀ ਤਾਂ ਮੂੰਹ ਪਾੜ ਕੇ ਲਿਆ। ਤਿੰਨ ਲੱਖ ਦੀ ਤਾਂ ਕਾਰ ਈ ਹੋਊ ਪੰਜ ਲੱਖ ਨਕਦ ਲਿਆ, ਜੇ ਲੱਖ ਡੂਢ ਲੱਖ ਖਰਚਤਾ ਫੇਰ ਕੀ ਹੋ ਗਿਆ, ਪਿੰਡ 'ਚ ਠੁੱਕ ਵੱਖਰੀ ਬਣਗੀ।

ਬਲਤੇਜ : ਓ ਆਪਾਂ ਕੀ ਲੈਣਾ ਏਸ ਗੱਲ ਤੋਂ ਜਿਵੇਂ ਮਰਜੀ ਕਰੇ ਅਗਲਾ ਪਰ ਇੱਕ ਗੱਲ ਤਾਂ ਪੱਕੀ ਐ ਬਈ ਜਿੰਨੀ ਐਸ਼ ਏਹਨਾਂ ਮਾਸ਼ਟਰਾਂ ਨੂੰ ਐ ਹੋਰ ਕਿਸੇ ਨੂੰ ਹੈਨੀ। ਦੇਖੋ ਸੱਤ ਘੰਟੇ ਨੌਕਰੀ ਤੇ ਮੁੜਕੇ ਵਿਹਲੇ, ਕਈ ਮਾਸ਼ਟਰਾਂ ਨੇ ਤਾਂ ਨਾਲ ਨਾਲ ਹੋਰ ਕੰਮ ਵੀ ਵਿੱਢੇ ਹੋਏ ਆ ਕੋਈ ਪੋਲਟਰੀ ਫਾਰਮ ਖੋਹਲੀ ਫਿਰਦਾ, ਕੋਈ ਬੀਮਾ ਏਜੰਟ ਬਣਿਆ ਫਿਰਦਾ ਕਿਸੇ ਨੇ ਡੇਅਰੀ ਖੋਹਲੀ ਹੋਈ ਐ ਸਾਰਾ ਧਿਆਨ ਤਾਂ ਏਹਨਾਂ ਦਾ ਰਹਿੰਦਾ ਮਗਰਲੇ ਕੰਮਾਂ ਕੰਨੀ ਤਾਂਹੀ ਸਕੂਲ 'ਚ ਡੱਕਾ ਦੂਹਰਾ ਨੀ ਕਰਦੇ, ਲੱਸੀ ਪੀ ਕੇ ਮੁੜ ਆਉਂਦੇ ਆ।

ਜਗਸੀਰ : ਸਕੂਲ 'ਚ ਮਾਸ਼ਟਰ ਤਾਂ ਅੱਗੇ ਨੀ ਪੜਾਉਂਦੇ ਉਤੋਂ ਗੌਰਮਿੰਟ ਨੇ ਸਖਤੀ ਕਰਤੀ, ਅਖੇ ਐਤਕੀ ਨਕਲ ਆਲਿਆਂ ਨੂੰ ਖੰਘਣ ਨੀ ਦੇਣਾ, ਸਾਡੇ ਆਲਾ ਦੀਪਾ ਤਾਂ ਪਹਿਲੇ ਪੇਪਰ 'ਚ ਰੋਣ ਲੱਗ ਗਿਆ ਸੀ।

ਰਾਜਾ : ਤਾਇਆ, ਓ ਜਿਵੇਂ ਸ਼ਾਹ ਮੁਹੰਮਦ ਨੇ ਕਿਹਾ ਸੀ ਬਈ "ਸ਼ਾਹ ਮੁਹੰਮਦਾ ਸਿੰਘਾ ਨੇ ਗੋਰਿਆਂ ਦੇ ਵਾਂਗ ਨਿੰਬੂਆ ਲਹੂ ਨਿਚੋੜ ਸੁੱਟੇ" ਐਤਕੀ ਤਾਂ ਤੋਤੇ ਸਿਓ ਨੇ ਐਸਾ ਸਕੰਜਾ ਕੱਸਿਆ ਹੈ ਮੈਂ ਆਹਨਾ ਚਿੜੀ ਨੀ ਫੜਕਣ ਦਿੱਤੀ।

ਚਮਕੌਰ : ਹਾਂ ਬਈ, ਆਹ ਕੰਮ ਤਾਂ 'ਕਾਲੀਆਂ ਨੇ ਚੰਗਾ ਕੀਤੈ ਨਾਲੇ ਹੁਣ ਜੁਆਕ ਪੜਨ ਵੀ ਲੱਗ ਜਾਣਗੇ ਅੱਗੇ ਤਾਂ ਸੌਹਰੇ ਦੇ ਸਾਰਾ ਦਿਨ ਕਿਤਾਬਾਂ ਅੱਲੀ ਝਾਕਦੇ ਨੀ ਸੀ ਹੁੰਦੇ। ਹੁਣ ਜਾਂ ਫਿਰ ਪੜਨ ਲੱਗ ਜਾਣਗੇ ਤੇ ਜਾਂ ਫਿਰ ਡੰਗਰ ਚਾਰਿਆ ਕਰਨਗੇ।

ਜਗਸੀਰ : ਉ ਰਾਜਿਆ ਐਤਕੀ ਮਾਸਟਰਾਂ ਨਾਲ ਹੋਈ ਬੁਰੀ, ਅੱਗੇ ਪੇਪਰਾਂ ਦੇ ਦਿਨ ਸਰਾਧਾਂ ਆਗੂੰ ਲੰਘਣੇ ਆਹ ਆਪਣੇ ਪਿੰਡ ਆਲੇ ਦਰਸ਼ਨ ਮਾਸ਼ਟਰ ਨੇ ਕਈ ਆਰੀ ਆਵਦੇ ਗਿੱਟੇ-ਗੋਡੇ ਤੜਾਏ ਆ ਤੇ ਹੁਣ ਵਿਚਾਰੇ ਸੁੱਚੇ ਮੂੰਹ ਜਾਂਦੇ ਆ ਤੇ ਸੁੱਚੇ ਮੂੰਹ ਮੁੜ ਆਉਂਦੇ ਆ।

ਰਾਜਾ : ਚੰਗੀ ਗੱਲ ਐ ਸਭਾਂ ਦੀ ਨਾਲੇ ਜਦੋਂ ਅੰਦਰ ਨਕਲ ਨੀ ਵੱਜਦੀ ਦਾਰੂ ਕਿਹੜਾ ਪੁੱਛਦਾ ਫਿਰ ? ਉ 'ਕਾਲੀਆਂ ਨੇ ਮਾਸ਼ਟਰਾਂ ਨੂੰ ਪੂਰਾ ਡਰਾਈ ਰੱਖਿਆ ਅਖੇ ਜਿਹਦੇ ਕਮਰੇ 'ਚੋਂ ਪਰਚੀ ਫੜੀ, ਉਸ ਮਾਸਟਰ ਦੀ ਖੈਰ ਨੀ, ਅਗਲਿਆਂ ਨੇ ਟਿੱਬਰੀ ਟੈਟ ਕਰਤੀ ਜੁਆਕਾਂ ਦੀ, ਹੁਣ ਵਿਚਾਰਿਆਂ ਦੇ ਮੂੰਹ ਤੋਂ ਮੱਖੀ ਨੀ ਉਡਦੀ।

ਚਮਕੌਰ : ਓ ਮੁੰਡਿਓ, ਸਰਕਾਰ ਚਾਹੇ ਤਾਂ ਕੀ ਨਹੀ ਕਰ ਸਕਦੀ ਪਰ ਸਾਡੇ ਲੀਡਰਾਂ ਨੂੰ ਇੱਕ ਦੂਜੇ ਦੀਆਂ ਲੱਤਾ ਖਿੱਚਣ ਅੱਲੋਂ ਵੇਹਲ ਮਿਲੇ ਤਾਂ ਈ ਕਰਨ ਕੁਸ਼, ਲੈ ਹੋਰ ਤਾਂ ਹੋਰ ਸਿਆਣੇ-ਬਿਆਣੇ ਬਾਦਲ ਤੇ ਟੋਹੜਾ ਈ ਸਿੰਗ ਫਸਾਈ ਬੈਠੇ ਆ।

ਜਗਸੀਰ : ਉਂ ਵੇਖ ਲਾ ਬਾਦਲ ਹੈ ਬੜਾ ਘੁਣਤਰੀ, ਵੇਖ ਕਿਵੇਂ ਰਾਤੋ-ਰਾਤ ਹੇਠ-ਉਤਾ ਕਰ ਕਰਾ ਕੇ ਟੋਹੜੇ ਤੇ ਰਣਜੀਤ ਸਿਓ ਦੀ ਗੋਡਣੀ ਲਵਾਤੀ।

ਚਮਕੌਰ : ਓਏ ਗੋਡਣੀ ਤਾਂ ਲਵਾਤੀ ਪਰ ਹੁਣ ਵੜੇਂਵੇਂ ਖਾਣੀ ਨਿੱਤਰੂਗੀ ਕਿਉਂਕਿ ਬਾਦਲ ਨੇ ਜੰਗੀਰ ਕੌਰ ਨੂੰ ਪ੍ਰਧਾਨ ਬਣਾ ਕੇ ਟੋਹੜੇ ਦੀ ਹਿੱਕ ਤੇ ਮੂੰਗ ਦਲ੍ਹਤਾ, ਹੁਣ ਟੋਹੜਾ ਕੀਹਦੀ ਨੌਹ-ਧੀ ਨਾਲੋਂ ਘੱਟ ਐ ? ਤੂੰ ਵੇਖੀ ਜਾਈ ਕੋਈ ਨਾ ਕੋਈ ਸੱਪ ਉਹ ਵੀ ਜਰੂਰ ਕੱਢੂਗਾ।ਉਹ ਤਾਂ ਉਦਣ ਦਾ ਈ ਰੋਲਾ ਪਾਈ ਜਾਂਦਾ ਬਈ ਪੰਥ ਨੂੰ ਖਤਰੈ, ਮੇਰੇ 'ਸਾਥ ਨਾਲ ਪੰਥ ਆਲਾ ਪੱਤਾ ਈ ਰਹਿਾ ਉਹਦੇ ਕੋਲ।

ਬਲਤੇਜ : ਓ ਤਾਇਆ ਕਿਹੜੇ ਪੰਥ ਨੂੰ ਖਤਰਾ ਆਪਾਂ ਸਾਰੇ ਕਿਤੇ ਜਾਣਦੇ ਨੀ ? ਪੰਥ ਤਾਂ ਵਿਚਾਰਾ ਖੇਤਾਂ 'ਚ ਕੰਮ ਕਰਦਾ, ਸ਼ਹਿਰ 'ਚ ਦਿਹਾੜੀ ਜਾਂਦਾ, ਮਿੱਲਾਂ 'ਚ ਕੰਮ ਕਰਦੈ ਸਾਰੀ ਦਿਹਾੜੀ ਰਕਸ਼ਾ ਖਿੱਚਦਾ ਤਾਂ ਕਿਤੇ ਆਥਣ ਨੂੰ ਜਾ ਕੇ ਰੋਟੀ ਜੁੜਦੀ ਐ, ਇਹਨਾਂ ਵਿਹਲੜਾਂ ਨੂੰ ਕੀ ਪਤਾ ਕਿ ਪੰਥ ਕੀ ਹੁੰਦੈ, ਜਦੋਂ ਇਹਨਾਂ ਦੀ ਕੁਰਸੀ ਡੋਲਦੀ ਐ ਉਦੋਂ ਪੰਥ ਨੂੰ ਖਤਰੇ ਦਾ ਰੌਲਾ ਪਾ ਦਿੰਦੇ ਆ।

ਰਾਜਾ : ਇੱਕ ਗੱਲ ਹੋਰ ਐ ਜਦੋਂ ਦਾ ਇਹਨਾ ਨੇ ਟਿੰਡ 'ਚ ਕਾਨਾ ਫਸਾਇਆ ਸਾਰੇ ਕੰਮ ਠੱਪ ਹੋ ਕੇ ਰਹਿਗੇ ਨਾ ਕੋਈ ਸੜਕ ਬਣ ਰਹੀ ਐ ਨਾ ਕੋਈ ਪੁਲ, ਸਰਕਾਰ ਦਾ ਸਾਰਾ ਧਿਆਨ ਆਵਦੀ ਕੁਰਸੀ ਬਚਾਉਣ 'ਚ ਲੱਗਿਆ ਗਿਆ! ਲੋਕ ਭਾਵੇਂ ਮਰੀ ਜਾਣ।

ਜਗਸੀਰ : ਕਾਂਗਰਸੀਏ ਤਾਂ ਬਥੇਰਾ ਰੌਲਾ ਪਾਉਂਦੇ ਆ ਬਈ ਸਰਕਾਰ ਨੇ ਪੰਜਾਬ ਦਾ ਭੱਠਾ ਬਠਾਤਾ ਭਲਾ ਪੁੱਛਣ ਆਲਾ ਹੋਵੇ ਤੁਸੀ ਆਵਦੇ ਰਾਜ 'ਚ ਕੀ ਖੋਹਣ ਖੋਹ ਤੇ ਸੀ, ਮੈਨੂੰ ਤਾਂ ਇਹਨਾਂ ਦੀ ਲੜਾਈ ਦੀ ਸਮਝ ਨੀ ਆਉਂਦੀ।

ਬਲਤੇਜ : ਆਹ 'ਕਾਲੀਆਂ ਨੂੰ ਤਾਂ ਇਹਨਾਂ ਦੇ ਕੁਰਸੀ ਮੋਹ ਨੇ ਮਾਰ ਲਿਆ, ਬਈ ਚੰਗੀ ਠਾਠ ਨਾਲ ਰਾਜ ਕਰੋ ਤੁਸੀ।ਬਾਦਲ ਕਹੇ ਟੋਹੜੇ ਆਲੀ ਕੁਰਸੀ ਵੀ ਮੈਨੂੰ ਮਿਲਜੇ, ਟੋਹੜਾ ਆਖੇ ਪ੍ਰਧਾਨ ਤਾਂ ਹੈਗਾਂ ਈ ਆ ਮੁਖ ਮੰਤਰੀ ਵੀ ਬਣਜਾਂ।ਇਹ ਤਾਂ ਦੋ ਦੋ



ਕੁਰਸੀਆਂ ਨੂੰ ਜੱਫੇ ਪਾਉਣ ਨੂੰ ਫਿਰਦੇ ਆ।

ਜਗਸੀਰ : ਤੇ ਰਹਿੰਦੀ-ਖੂੰਹਦੀ ਕਸਰ ਕੱਢਤੀ ਆਪਣੇ ਜਥੇਦਾਰ ਰਣਜੀਤ ਸਿਓ ਨੇ ਉਹ ਤਾਂ ਪਤੰਦਰ 'ਮਾਨ' ਨਾਲੋ ਵੀ ਟੱਪ ਗਿਆ। ਐਨੇ ਗਰਮ ਬਿਆਨ ਦਾਗੇ, ਮੈਂ ਆਹਨਾ ਕੇਰਾਂ ਤਾਂ ਐ ਲੱਗਦਾ ਸੀ ਬਈ ਇਹ ਬੰਦਾ ਤਾਂ ਡਾਂਗ ਦੇ ਸਿਰ ਤੇ ਈ ਜਥੇਦਾਰੀ ਕਰੂਗਾ ਪਰ ਜਿਥੇ ਤੇਜ ਦਿਮਾਗ ਚੱਲ ਜਾਣ ਉਥੇ ਡਾਂਗਾਂ ਕੀ ਖੋਹਦੀਆਂ ? ਔਹ ਵੇਖ ਲਾ ਦੋਹੋਂ ਨਿੱਸਲ ਕਰਕੇ ਬਹਾਤੇ।

ਚਮਕੌਰ : ਹੁਣ ਤਾਂ ਟੋਹੜੇ ਦੀਆਂ ਵੀ ਅੱਖਾਂ ਖੁੱਲਗੀਆਂ, ਦੂਜੇ ਦਿਨ ਈ ਬਿਆਨ ਠੋਕ ਤਾਂ ਅਖੇ ਇਹ ਨਕਲੀ 'ਕਾਲੀ ਦਲ ਐ। ਉਧਰੋ ਬਾਦਲ ਕਹਿੰਦਾ ਟੋਹੜਾ ਪ੍ਰਧਾਨ ਹੁੰਦਿਆ ਸ੍ਰੋਮਣੀ ਕਮੇਟੀ ਤੇ ਸਰਕਾਰ ਦੀਆਂ ਜੜਾ ਕੁਤਰਦਾ ਰਿਹਾ। ਜਥੇਦਾਰ ਨੇ ਬਿਆਨ ਠੋਕਤਾ ਅਖੇ ਬਾਦਲ ਨਹੀ ਇਹ ਬਾਬਰ ਐ ਇਹਦੇ ਤੋਂ 'ਕਾਲ ਤਖਤ ਨੂੰ ਬਚਾਓ। ਦੇਖੋ ਓਏ ਆਵਦੀ ਕੁਰਸੀ ਖਾਤਰ ਕੀ ਕੀ ਰੰਗ ਵਟਾਉਂਦੇ ਆ।

ਰਾਜਾ : ਓਏ 'ਕਾਲੀ ਤਾਂ ਕੜਾਹ ਓਣ ਪਿੱਛੇ ਲੜ ਪੈਂਦੇ ਆ ਇਹ ਤਾਂ ਫਿਰ ਕੁਰਸੀ ਦਾ ਮਸਲੈ। ਚੰਗਾ ਖਾਲਸਾ ਸਾਜਨਾ ਦਿਵਸ ਮਨਾਉਣ ਲੱਗੇ ਆ, ਭਲਾਂ ਪੁੱਛਣ ਆਲਾ ਹੋਵੇ ਬਈ ਖਾਲਸੇ ਨੇ ਏਹੀ ਸਿਖਿਆ ਦਿੱਤੀ ਸੀ।

ਚਮਕੌਰ : ਬਈ ਖਾਲਸੇ ਨੇ ਤਾਂ ਸਿਖਿਆ ਦਿੱਤੀ ਸੀ ਨਾ ਕਿਸੇ ਨੂੰ ਡਰਾਓ ਤੇ ਨਾ ਕਿਸੇ ਤੋਂ ਡਰੋ, ਰਲ ਮਿਲ ਕੇ ਰਹੋ, ਮਿਹਨਤ ਕਰੋ, ਨਸ਼ਿਆਂ ਦਾ ਤਿਆਗ ਕਰੋ ਪਰ ਇਥੇ ਤਾਂ ਉਲਟੀ ਗੰਗਾ ਵਗ ਰਹੀ ਐ।ਐਸ ਸਾਲ ਪੰਦਰਾ ਸੌ ਕਰੋੜ 'ਚ ਸ਼ਰਾਬ ਦੇ ਠੇਕਿਆਂ ਦੀ ਬੋਲੀ ਹੋਈ ਐ 'ਕਾਲੀ ਸਰਕਾਰ ਨੂੰ ਸ਼ਰਾਬ ਤੋਂ ਕਮਾਈ ਹੁੰਦੀ ਐ ਇਹ ਕਿਵੇਂ ਬਾਂਹ ਕੱਢ ਕੇ ਕਹਿ ਸਕਣਗੇ ਬਈ ਨਸ਼ੇ ਛੱਡ ਦੋ।

ਬਲਤੇਜ : ਲੈ ਬਈ ਗੱਲ ਸੁਣ ਲੈ ਤਾਇਆ, ਗੁੱਸਾ ਤਾਂ ਕਰੀ ਨਾ, ਇਹ ਸਰਕਾਰ ਬੇ-ਸਾਬਾ ਪੈਸਾ ਇਸ ਪ੍ਰੋਗਰਾਮ ਤੇ ਖਰਚ ਕਰੀ ਜਾਂਦੀ ਐ ਖਜਾਨਾ ਤਾਂ ਖਾਲੀ ਹੋਣਾ ਹੀ ਹੋਇਆ ਮਾਸ਼ਟਰ-ਮਾਸ਼ਟਰਨੀਆਂ ਹੜਤਾਲ ਤੇ ਬੈਠੇ ਹੋਏ ਆ ਉਹਨਾ ਦਾ ਕੋਈ ਮਸਲਾ ਹੱਲ ਨਹੀ ਕਰਦੇ ਤੇ ਸਕੂਲਾਂ ਨੂੰ ਕਲੀਆਂ ਕਰਾਉਣ ਤੇ ਜੋਰ ਦਿੱਤਾ ਮੈਨੂੰ ਤਾਂ ਸਰਕਾਰ ਦੀ ਉਈ ਸਮਝ ਨੀ ਆਉਂਦੀ।

ਜਗਸੀਰ : ਬਾਦਲ ਨੇ ਕੇਰਾਂ ਤਾਂ ਮਾਸ਼ਟਰਾਂ ਨੂੰ ਲਾਰਾ-ਲੂਰਾ ਲਾ ਕੇ ਮਨਾ ਲਿਐ 'ਗਾਂਹ ਵੇਖੋ ਕੀ ਬਣਦਾ ਉਨੇ ਸੋਚਿਆ ਹੋਣਾ ਕਿਤੇ ਟੋਹੜਾ ਨਾ ਜੱਸ ਖੱਟ ਜੇ ਕਾਂਗਰਸੀਏ ਤਾਂ ਪਹਿਲਾਂ ਈ ਧਰਨੇ ਤੇ ਬੈਠਣ ਨੂੰ ਤਿਆਰ ਸੀ! ਸਰਕਾਰ ਸੋਚਦੀ ਐ ਖਾਲਸਾ ਦਿਵਸ ਤੋਂ ਪਹਿਲਾਂ ਈ ਕੋਈ ਉਧੱਮੂਲ ਨਾ 'ਠਾਦੇ ਟੋਹੜਾ।

ਚਮਕੌਰ : ਬਾਦਲ ਤਾਂ ਪਹਿਲਾਂ ਈ ਟੋਹੜੇ ਹੁਣਾਂ ਨੂੰ ਆਨੇ ਕੱਢੀ ਜਾਂਦੈ, ਰਣਜੀਤ ਸਿਓ ਨੇ ਜਿਓ ਧਮਕੀ ਦੇਤੀ ਬਈ ਐਤਕੀ ਖੂਨੀ ਵਿਸਾਖੀ ਹੋਊ। ਹੋ ਸਕਦਾ ਕੋਈ ਵਲ੍ਹਾ ਮਾਰ ਦੇ ਗੌਰਮਿੰਟ ਟੋਹੜੇ ਨੂੰ ਅੰਦਰ ਈ ਕਰਦੇ ਕਿਉਂਕਿ ਸਰਕਾਰ ਨਹੀ ਚਾਹੁੰਦੀ ਕਿ ਖਾਲਸਾ ਸਾਜਨਾ ਦਿਵਸ ਵਿਚ ਕੋਈ ਰੁਕਾਵਟ ਪਾਏ, ਸਰਕਾਰ ਦੀ ਤਾਂ ਸਿਰ ਧੜ ਦੀ ਲੱਗੀ ਹੋਈ ਐ ਗੌਰਮਿੰਟ ਕਰੋੜਾਂ ਰੁਪੱਈਆ ਖਰਚ ਕਰ ਰਹੀ ਐ।

ਜਗਸੀਰ : ਬਈ ਊਂ ਤਾਂ ਨਜ਼ਾਰਾ ਦੇਖਣਾ ਆਲਾ ਈ ਹੋਊ ਆਂਹਦੇ ਆ 'ਨੰਦਪੁਰ ਨੂੰ ਤਾਂ ਬਹੂ ਆਗੂੰ ਸਜਾਇਆ ਪਿਐ, ਸੜਕਾਂ ਪੱਕੀਆਂ ਤੇ ਸਾਫ, ਲਾਇਟਾਂ, ਫੁਹਾਰੇ, ਫੁੱਲ-ਬੂਟੇ, ਮੈਂ ਆਹਨਾ ਬਹਿ ਜਾ ਬਹਿ ਜਾ ਕਰਾਈ ਪਈ ਐ, ਸਰਕਾਰ ਪੂਰੇ ਜੋਰਾਂ-ਸ਼ੋਰਾਂ ਨਾਲ ਪ੍ਰਚਾਰ ਕਰ ਰਹੀ ਐ, ਤੇਈ ਲੱਖ ਰੁਪਈਆ ਤਾਂ ਲਤਾ ਮੰਗੇਸ਼ਕਰ ਨੂੰ ਗਾਉਣ ਆਸਤੇ ਦੇ ਰਹੇ ਆ, ਦਲੇਰ ਮਹਿੰਦੀ, ਹੰਸ ਰਾਜ ਹੰਸ ਤੇ ਹੋਰ ਬਹੁਤ ਕਲਾਕਾਰ ਬਲਾਏਆ ਅਗਲਿਆਂ ਨੇ, ਓਧਰੋਂ ਟੋਹੜੇ ਹੁਣੀ ਆਪਣਾ ਵੱਖਰਾ ਜੋਰ ਲਾ ਰਹੇ ਆ, ਵੇਖੋ ਕੀ ਰੰਗ ਉਘੜਦਾ ?

ਰਾਜਾ : ਓਏ ਹੋਰ ਰੰਗ ਕੀ ਉਘੜਨਾ ਰੰਗ ਤਾਂ ਉਘੜਿਆ ਈ ਪਿਐ; ਸਾਰੇ ਜਣੇ ਇਸ ਪ੍ਰੋਗਰਾਮ ਤੋਂ ਰਾਜਸੀ ਲਾਹਾ ਲੈਣ ਨੂੰ ਫਿਰਦੇ ਆ, ਸਾਰਿਆਂ ਨੂੰ ਆਵਦੀ-ਆਵਦੀ ਚੌਧਰ ਦਾ ਫਿਕਰ ਐ, ਕਾਂਗਰਸੀਏ ਸਰਬੰਸਦਾਨੀ ਦੀ ਯਾਤਰਾ ਕਰਕੇ ਮਸ਼ਹੂਰੀ ਖੱਟਣਾ ਚਾਹੁੰਦੇ ਆ, ਬਾਦਲ ਤੇ ਟੋਹੜਾ ਅੱਡ-ਅੱਡ ਜੱਸ ਖੱਟਣਾ ਚਾਹੁੰਦੇ ਆ, ਨਾਲੇ ਜੇ ਸਾਰਿਆਂ ਦੇ ਮਨਾਂ 'ਚ ਸੱਚੀ ਸ਼ਰਧਾ ਹੋਵੇ ਤਾਂ ਇਹ ਰਲ-ਮਿਲਕੇ ਕਿਉਂ ਨੀ ਚਲਦੇ, ਵਿੱਚੋਂ ਰੌਲਾ ਤਾਂ ਕੁਰਸੀ ਦਾ।

ਬਲਤੇਜ : ਓ ਬੰਦੇ ਤਾਂ ਇਹਨਾ 'ਚ ਸ਼ਰਧਾ ਭਾਵਨਾ ਵਾਲੇ ਵੀ ਹੈਗੇ ਆ ਪਰ ਇਹ ਕੁਰਸੀਆਂ ਆਲੇ ਉਨਾਂ ਦੀ ਚੱਲਣ ਨੀ ਦਿੰਦੇ, ਜੀਹਨੇ ਸੇਵਾ ਕਰਨੀ ਐ ਉਹ ਤਾਂ ਹੁਣ ਵੀ ਕਰੀ ਜਾਂਦੇ ਆ ਰੌਲਾ ਤਾਂ ਉਤਲੇ ਪਾਉਂਦੇ ਆ।

ਚਮਕੌਰ : ਓਏ ਬਸ ਕਰੋ ਓਏ, ਆਪਾਂ ਐਥੇ ਬੈਠੇ ਜਾਅਬਾਂ ਦੇ ਭੇੜ ਕਰੀ ਜਾਨੇ ਆਂ, ਐਡੇ ਵੱਡੇ ਸਮਾਗਮ ਨੂੰ ਸਿਰੇ ਚੜਾਉਣਾ ਖਾਲਾ ਜੀ ਦਾ ਵਾੜਾ ਨੀ, ਆਪਣੇ ਤੋਂ ਤਾਂ ਆਹ ਘਰ ਦੇ ਚਾਰ ਜੀ ਨੀ ਸੰਭਾਲੇ ਜਾਂਦੇ, ਉਥੇ ਕੀ ਪਤਾ ਕਿੰਨਾ ਮੁਲਖ ਢੁੱਕਣਾ, ਮਾਰ ਬਾਹਰਲੇ ਮੁਲਖਾਂ ਤੋਂ ਦੁਨੀਆ ਆ ਰਹੀ ਐ, ਵੱਡੇ ਵੱਡੇ ਲੀਡਰ ਆ ਰਹੇ ਆ, ਐਨੀ ਖਲਕਤ ਨੂੰ ਸਾਂਭਣਾ ਕਿਤੇ ਮਾੜੀ ਮੋਟੀ ਗੱਲ ਐ।

ਰਾਜਾ : ਇਹ ਕੋਈ ਬਾਹਲਾ ਔਖਾ ਕੰਮ ਵੀ ਹੈਨੀ ਕਿਉਕਿ ਉਥੋਂ ਦੇ ਲੋਕ ਪੂਰਾ ਸਹਿਯੋਗ ਦੇ ਰਹੇ ਆ ਬਾਹਰੋਂ ਆਈਆਂ ਸੰਗਤਾਂ ਦੇ ਰਹਿਣ-ਸਹਿਣ ਲਈ ਕੈਂਪ ਲਾਏ ਹੋਏ ਆ, ਡਾਕਟਰੀ ਸਹੂਲਤਾਂ, ਪੰਜਾਬ ਰੋਡਵੇਜ ਦੀਆਂ ਬੱਸਾਂ ਦੇ ਵਿਸ਼ੇਸ ਰੂਟ ਬਣਾਏ ਆ, ਪ੍ਰਬੰਧ ਤਾਂ ਪੂਰਾ ਵਧੀਆ। ਰੌਲਾ ਤਾਂ ਏਹਨਾਂ ਦੀ ਆਪਸੀ ਕੁੱਕੜ ਖੇਹ ਦਾ, ਹੋਰ ਥਾਂ ਕੋਈ ਮਸਲਾ ਈ ਹੈਨੀ।

ਚਮਕੌਰ : ਓ ਆਪਾਂ ਤਾਂ ਆਹਨੇ ਆਂ ਸਾਰਾ ਕੰਮ ਸੁਖ-ਸਾਂਦ ਨਾਲ ਨਿਬੜ ਜੇ ਪਰ ਪੰਥਕ ਜਰਨੈਲਾਂ ਨੇ ਕੀਤੀ ਗੱਲ ਮਾੜੀ ਐ ਆਹ ਦਿਨ ਕਿਤੇ ਰੋਜ-ਰੋਜ ਆਉਂਣੇ ਐ, ਚਲੋ, ਵੇਖਦੇ ਆਂ ਕਿਵੇ ਹੁੰਦੀ ਐ, ਚੰਗਾ ਬਈ ਬਾਲਕਿਓ ਚਲਦੇ ਆਂ ਬਥੇਰਾ ਖਰੜ ਗਿਆਨ ਘੋਟ ਲਿਆ

ਰਾਜਾ : ਚੰਗਾ ਤਾਇਆ, ਐਵੇਂ ਦਿਲ ਤੇ ਨਾ ਲਾਜੀ ਗੱਲ ਨੂੰ।

ਚਮਕੌਰ : ਓ ਨਹੀ ਸ਼ੇਰਿਆ, ਚੰਗਾ ਫਿਰ ਚਲਦੇਆਂ

ਸਾਰੇ ਜਾਣੇ : ਚੰਗਾ ਬਈ।

ਸਿਹਤ ਵਿਗਿਆਨ

# ਬਾਂਝਪਨ ਦੀ ਹਕੀਕਤ ਤੇ ਵਹਿਮ-ਭਰਮ

ਸੁਖਦੇਵ ਫਗਵਾੜਾ

ਸਾਡਾ ਸਮਾਜ ਜਗੀਰਦਾਰੀ ਯੁਗ ਵਿਚ ਅਤੇ ਹੁਣ ਸਰਮਾਏਦਾਰੀ ਯੁਗ ਵਿਚ ਵੀ ਮਰਦ ਪ੍ਰਧਾਨ ਹੈ। ਕਾਰਨ ਸਪਸ਼ਟ ਹੈ ਕਿ ਸਮਾਜ ਦੇ ਆਰਥਿਕ ਸਾਧਨਾਂ ਤੇ ਮਰਦ ਦੀ ਜਕੜ ਹੈ। ਇਹੀ ਸ਼ਾਇਦ ਇੱਕ ਕਾਰਨ ਹੈ ਕਿ ਮਰਦ ਗੁਣਾਂ ਪੱਖੋਂ ਹੀਣਾ ਹੁੰਦਾ ਹੋਇਆ ਵੀ ਗੁਣਕਾਰੀ ਔਰਤਾਂ ਨੂੰ ਪੈਰ ਦੀ ਜੁੱਤੀ ਸਮਝਦਾ ਰਿਹਾ ਹੈ। ਭਾਵ ਔਰਤ ਨਾਲ ਮਰਦ ਹਮੇਸ਼ਾ ਵਧੀਕੀਆਂ ਕਰਦਾਂ ਆਇਆ ਹੈ। ਘਰ ਵਿਚ ਕਿਸੇ ਕਾਰਨ ਕਲੇਸ਼ ਹੋਵੇ ਮਾਲੀ ਨੁਕਸਾਨ ਹੋਇਆ ਹੋਵੇ, ਘਰ ਦਾ ਬੱਚਾ ਨਲਾਇਕ ਨਿਕਲ ਜਾਵੇ, ਕੋਈ ਕੰਮ ਨਾ ਬਣੇ ਇਸ ਸਭ ਕੁਝ ਲਈ ਔਰਤ ਨੂੰ ਜਿੰਮੇਵਾਰ ਠਹਿਰਾਇਆ ਜਾਂਦਾ ਹੈ। ਜੇਕਰ ਕਿੱਤੇ ਨਵਵਿਆਹੀ ਔਰਤ ਦੇ ਬੱਚਾ ਨਾ ਹੋਵੇ ਤਾਂ ਫਿਰ ਤਾਂ ਉਸ ਔਰਤ ਤੇ ਕਸ਼ਟਾਂ ਦਾ ਪਹਾੜ ਹੀ ਟੁੱਟ ਪੈਂਦਾ ਹੈ। ਉਸ ਔਰਤ ਨੂੰ ਜਿਸ ਦੇ ਬੱਚਾ ਨਾ ਹੁੰਦਾ ਹੋਵੇ ਉਸ ਨੂੰ ਕਲਮੂੰਹੀ, ਸੁੱਕੀ ਕੁੱਖ ਵਾਲੀ, ਫੰਡਰ, ਕਲਜੋਗਣ, ਔਤਰੀ ਵਰਗੇ ਔਤ-ਘਟੀਆ ਵਿਸ਼ੇਸ਼ਣਾਂ ਨਾਲ ਨਿਵਾਜਿਆ ਜਾਂਦਾ ਹੈ। ਅਜਿਹੀ ਬਾਂਝਪਨ ਔਰਤ ਨੂੰ ਪਤੀ, ਪਰਿਵਾਰ ਤੇ ਸਮਾਜ ਸਭ ਦੇ ਤਾਹਨੇ-ਮਿਹਣੇ ਸੁਣਨੇ ਪੈਂਦੇ ਹਨ। ਔਰਤ ਜੋ ਪਹਿਲਾਂ ਹੀ ਧਾਰਮਿਕ, ਸਭਿਆਚਾਰਕ ਤੇ ਸਮਾਜਿਕ ਆਦਿ ਕਿੰਨੇ ਹੀ ਕਾਰਨਾਂ ਕਰਕੇ ਲਾਚਾਰ ਹੈ, ਇਹ ਬਾਂਝਪਨ ਦੀ ਸਮੱਸਿਆ ਔਰਤਾਂ ਦੀ ਮਾਨਸਿਕ ਪੀੜਾ ਵਿਚ ਹੋਰ ਵਾਧਾ ਕਰਦੀ ਹੈ। ਇਸ ਪੀੜ ਭਰੀ ਤੜਪਣ, ਖਾਲੀਪਨ, ਗੁੱਸੇ ਭਰੀ ਤੇ ਹਿੱਲਾ ਦੇਣ ਵਾਲੀ ਸਥਿਤੀ ਤੋਂ ਛੁਟਕਾਰਾ ਪਾਉਣਾ ਔਰਤ ਲਈ ਅਤੀ ਮੁਸ਼ਕਲ ਹੈ। ਇਸ ਸਥਿਤੀ ਦਾ ਅਹਿਸਾਸ ਸਿਰਫ ਤੇ ਸਿਰਫ ਉਹੀ ਕਰ ਸਕਦਾ ਹੈ ਜਿਸ ਦੇ ਬੱਚਾ ਨਹੀ ਹੁੰਦਾ। ਅਜਿਹੇ ਜੋੜੇ ਅਕਸਰ ਆਪਣੇ-ਆਪ ਨੂੰ ਆਲੇ-ਦੁਆਲੇ ਤੋਂ ਵੱਖਰਾ ਤੇ ਇਕੱਲਾ ਮਹਿਸੂਸ ਕਰਦੇ ਹਨ। ਆਓ ਬਾਂਝਪਣ ਕੀ ਹੈ ? ਅਤੇ ਇਸ ਅਈ ਔਰਤ ਕਿੰਨਾ ਕੁ ਦੋਸ਼ੀ ਹੈ ? ਇਸ ਤੇ ਵਿਚਾਰ ਚਰਚਾ ਕਰੀਏ।

ਬੱਚਾ ਨਾ ਪੈਦਾ ਹੋਣ ਦੀ ਸਥਿਤੀ ਨੂੰ ਡਾਕਟਰੀ ਭਾਸ਼ਾ ਵਿਚ ਬਾਂਝਪਨ ਕਿਹਾ ਜਾਂਦਾ ਹੈ। ਜਦੋਂ ਲਗਭਗ ਸਾਲ ਭਰ ਜਿਣਸੀ ਸਬੰਧਾਂ (ਬਿਨਾ ਕਿਸੇ ਗਰਭਰੋਕੂ ਸਾਧਨਾਂ ਦੀ ਵਰਤੋਂ ਨਾਲ) ਦੇ ਬਾਵਜੂਦ ਗਰਭ ਨਹੀ ਠਹਿਰਦਾ ਤਾਂ ਇਸ ਸਥਿਤੀ ਨੂੰ ਔਰਤ ਦਾ ਬਾਂਝਪਨ ਕਿਹਾ ਜਾਂਦਾ ਹੈ।

**ਬਾਂਝਪਨ ਦੇ ਕਾਰਨ ਇਸ ਤਰ੍ਹਾਂ ਹਨ :-**

ਔਰਤਾਂ ਤੇ ਮਰਦਾਂ ਦੇ ਸਾਂਝੇ ਕਾਰਨ :-

1 ਗਰਭ ਠਹਿਰਨ ਦੇ ਸਹੀ ਸਮੇਂ ਦੀ ਜਾਣਕਾਰੀ ਦੀ ਘਾਟ।

2 ਪ੍ਰਵਾਸੀ ਮਜਦੂਰੀ ਦੀਆਂ ਸਮੱਸਿਆਵਾਂ :- ਜਿਥੇ ਆਦਮੀ ਘਰ ਵਿਚ ਸਮਾਂ ਘੱਟ ਗੁਜਾਰਦਾ ਹੈ ਅਤੇ ਉਦੋਂ ਹੀ ਘਰ ਰਹਿੰਦਾ ਹੈ ਜਦੋਂ ਔਰਤ ਦੇ ਗਰਭ ਠਹਿਰਨ ਵਾਲੇ ਦਿਨ ਨਹੀ ਚਲ ਰਹੇ ਹੁੰਦੇ।

3 ਕਈ ਵਾਰ ਔਰਤਾਂ ਤੇ ਮਰਦਾਂ ਦੇ ਪ੍ਰਜਣਨ ਅੰਗਾਂ ਦੀ ਬਨਾਵਟ ਵਿਚ ਕੋਈ ਨੁਕਸ ਹੋਣ ਕਾਰਨ ਉਹ ਠੀਕ ਕੰਮ ਨਹੀਂ ਕਰ ਰਹੇ ਹੁੰਦੇ।

4 ਦਬਾਉ ਤੇ ਤਣਾਉ ਭਰੀਆਂ ਮਾਨਸਿਕ ਹਾਲਤਾਂ :- ਜਿਣਸੀ ਸਬੰਧ ਅਤੇ ਬੱਚੇ ਦੇ ਜਨਮ ਨੂੰ ਲੈ ਕੇ ਡਰ (ਅਚੇਤ ਮਨ ਵਿਚ ਡਰ) ਅਤੇ ਗੁੱਸਾ ਵੀ ਜਣਨ ਸ਼ਕਤੀ ਦੀ ਯੋਗਤਾਂ ਨੂੰ ਪ੍ਰਭਾਵਿਤ ਕਰਦਾ ਹੈ।

4 ਬਹੁਤ ਜਿਆਦਾ ਸਿਰਗਟ ਨੋਸ਼ੀ ਜਾਂ ਸ਼ਰਾਬ ਦਾ ਪੀਣਾ ਵੀ ਸ਼ਕਰਾਣੂ ਅਤੇ ਅੰਡਾਣੂ ਨੂੰ ਪ੍ਰਭਾਂਵਤ ਕਰਦਾ ਹੈ।

5 ਵਡੇਰੀ ਉਮਰ ਤੇ ਪੋਸ਼ਟਿਕ ਖੁਰਾਕ ਦੀ ਘਾਟ।

6. ਸ਼ੂਗਰ, ਟੀ.ਵੀ. ਤੇ ਮਲੇਰੀਆ ਦੀ ਬਿਮਾਰੀ ਕਾਰਨ।

**ਔਰਤਾਂ ਦੇ ਕਾਰਨ :-**

1 ਜਣਨ ਅੰਗਾਂ ਦੀ ਲਾਗ ਦੂਜੇ ਕਿਸਮ ਦੇ ਬਾਂਝਪਨ ਦਾ ਮੁਖ ਕਾਰਨ ਹੋ ਸਕਦੀ ਹੈ। ਇਹ ਲਾਗ ਬੱਚੇ ਦੇ ਜਨਮ ਹੋ ਬਾਅਦ, ਗਰਭਪਾਤ ਸਮੇਂ, ਸਫਾਈ ਕਰਵਾਉਣ ਜਾਂ ਕਾਪਰ ਟੀ ਆਦਿ ਲਗਵਾਉਣ ਸਮੇਂ ਸਫਾਈ ਦਾ ਧਿਆਨ ਨਾਂ ਰੱਖਣ ਕਰਕੇ ਬਣ ਸਕਦੀ ਹੈ।

*(ਨੋਟ :- ਬਾਂਝਪਨ ਦੋ ਕਿਸਮਾਂ ਦਾ ਹੁੰਦਾ ਹੈ। (1) ਜਮਾਂਦਰੂ ਜਦੋਂ ਬੱਚਾ ਪੈਦਾ ਹੀ ਨਾ ਹੁੰਦਾ ਹੋਵੇ (2) ਜਦੋਂ ਇਕ ਬੱਚੇ ਦੇ ਜਨਮ ਤੋਂ ਬਾਅਦ ਫਿਰ ਬੱਚਾ ਪੈਦਾ ਹੀ ਨਾ ਹੋਵੇ ਇਹ ਦੂਜੀ ਕਿਸਮ ਦਾ ਬਾਂਝਪਨ ਹੈ)*

2 ਹਾਰਮੋਨਾਂ ਦੇ ਅਸੰਤੁਲਨ ਕਰਕੇ ਹੋ ਸਕਦਾ ਹੈ ਉਸ ਦੇ ਸਰੀਰ ਵਿਚ ਅੰਡਾਣੂ ਨਾ ਬਣ ਰਹੇ ਹੋਣ ਜਿਸ ਕਰਕੇ ਔਰਤ ਗਰਭਧਾਂਰਨ ਨਹੀ ਕਰ ਸਕਦੀ ਮੁਢਲੀਆਂ ਲਾਗਾਂ ਜੋ ਕਿ ਲਿੰਗ ਬਿਮਾਰੀਆਂ ਦਾ ਸਹੀ ਇਲਾਜ ਨਾ ਹੋਣ ਕਾਰਨ ਹੋਜਾਂਦੀਆਂ ਹਨ ਇਸ ਵਿਚ ਪੇਡੂ ਦੀ ਸੋਜਿਸ਼, ਫੋਲੋਪਿਨ ਟਿਊਬਜ਼ ਦਾ ਤਪੇਦਿਕ ਆਦਿ ਹੋ ਜਾਂਦੀਆਂ ਹਨ। ਜਿਸ ਨਾਲ ਟਿਊਬ ਉਪਰ ਜ਼ਖਮ ਹੋ ਜਾਂਦੇ ਹਨ ਜਾਂ ਫਿਰ ਟਿਊਬਜ ਦਾ ਰਸਤਾ ਬੰਦ ਹੋ ਜਾਂਦਾ ਹੈ।

**ਬੱਚੇਦਾਨੀ ਦੀ ਰਸੋਲੀ**

ਕਪੋਸ਼ਣ :- ਖੂਨ ਦੀ ਸਖਤ ਘਾਟ, ਘਟੀਆ ਖੁਰਾਕ ਤੇ ਆਇਓਡੀਨ ਦੀ ਕਮੀ ਕਰਕੇ ਔਰਤਾਂ ਦੇ ਗਰਭਵਤੀ ਹੋਣ ਦੇ ਮੌਕੇ ਘੱਟ ਸਕਦੇ ਹਨ ਜਾਂ ਫਿਰ ਗਰਭਪਾਤ ਹੋ ਸਕਦਾ ਹੈ।

**ਆਦਮੀਆਂ ਦੇ ਕਾਰਨ :-**

1 ਕੁਝ ਆਦਮੀਆਂ ਵਿਚ ਸ਼ਕਰਾਣੂ ਨਹੀ ਹੁੰਦੇ ਜਾਂ ਘੱਟ ਗਿਣਤੀ ਵਿਚ ਹੁੰਦੇ ਹਨ ਜਾਂ ਫਿਰ ਇੰਨ੍ਹਾਂ ਦੀ ਬਨਾਵਟ ਵਿਚ ਨੁਕਸ ਹੁੰਦਾ ਹੈ।

2 ਟਿਊਬ ਦਾ ਰਸਤਾ ਬੰਦ ਹੋ ਸਕਦਾ ਹੈ। ਜਿਸ ਨਾਲ ਸ਼ਕਰਾਣੂ ਅੱਗੇ ਨਹੀ ਜਾ ਸਕਦੇ।

3 ਕੰਨ ਪੇੜਾ, ਸੁਜਾਕ ਅਤੇ ਟੀ.ਬੀ. ਵਰਗੀਆਂ ਲਾਗ ਦੀਆਂ ਬਿਮਾਰੀਆਂ ਨਾਲ ਟਿਊਬਜ਼ ਤੇ ਬੁਰਾ ਅਸਰ ਪੈ ਸਕਦਾ ਹੈ ਜਾਂ ਇੰਨਾਂ ਦਾ ਰਸਤਾ ਬੰਦ ਹੋ ਸਕਦਾ ਹੈ।



4 ਹਾਇਡਰੋਸੀਲ (ਪਤਾਲੂਆਂ ਵਿਚ ਪਾਣੀ ਭਰ ਜਾਣ ਦਾ ਰੋਗ, ਵੈਰਿਕੋਸੀਲ, ਅੰਡਕੋਸ਼ ਦੀਆਂ ਨਾੜੀਆਂ ਫੁੱਲਣ ਕਾਰਨ ਬੱਝੀ ਗਿਲਟੀ)।

5 ਉਪਰੋਕਤ ਕਾਰਨਾਂ ਕਰਕੇ ਅੰਡਕੋਸ਼ ਉਪਰ ਪੈਣ ਵਾਲਾ ਕਿਸੇ ਤਰ੍ਹਾਂ ਦਾ ਵੀ ਦਬਾਓ ਸ਼ੁਕਰਾਣੂਆਂ ਦੀ ਉਤਪਤੀ ਉਪਰ ਅਸਰ ਪਾਉਂਦਾ ਹੈ।

ਉਪਰੋਕਤ ਛਾਣ-ਬੀਣ ਤੋਂ ਬਾਆਦ ਅਸੀ ਇਸ ਸਿੱਟੇ ਤੇ ਸਹਿਜੇ ਪੁਜ ਸਕਦੇ ਹਾਂ, ਕਿ ਬੱਚਾ ਪੈਦਾ ਨਾ ਹੋਣ ਲਈ ਇਕੱਲੀ ਔਰਤ ਹੀ ਨਹੀ ਸਗੋਂ ਔਰਤ ਅਤੇ ਮਰਦ ਦੋਨੋ ਹੀ ਦੋਸ਼ੀ ਹੋ ਸਕਦੇਂ ਹਨ। ਪਰ ਅੰਸੀ ਬਿਨਾ ਡਾਕਟਰੀ ਜਾਂਚ ਕੀਤਿਆਂ ਹੀ ਬਾਂਝਪਨ ਲਈ ਔਰਤ ਨੂੰ ਦੋਸ਼ੀ ਕਰਾਰ ਦੇ ਕੇ ਉਸ ਦੀ ਪਹਿਲਾਂ ਹੀ ਸਮਾਜ ਵਿਚ ਕੱਖਾਂ ਤੋਂ ਹੋਲੀ ਹਾਲਤ ਨੂੰ ਹੋਰ ਤਰਸਯੋਗ ਬਣਾ ਦਿੰਦੇ ਹਾਂ।

ਬਾਂਝਪਨ ਨੂੰ ਲੈਕੇ ਸਾਡੇ ਸਮਾਜ ਵਿਚ ਕਈ ਤਰ੍ਹਾਂ ਦੀਆਂ ਅਟਕਲਾਂ, ਮਿੱਥਾਂ, ਅੰਧਵਿਸ਼ਵਾਸ ਅਤੇ ਗਲਤ ਧਾਰਨਾਂਵਾਂ ਪਾਇਆਂ ਜਾਂਦੀਆਂ ਹਨ। ਬਾਂਝਪਨ ਦੇ ਸਹੀ ਕਾਰਨਾਂ ਦਾ ਪਤਾ ਲਗਾ ਕੇ ਡਾਕਟਰੀ ਇਲਾਜ ਕਰਵਾਉਣ ਦੀ ਬਜਾਏ ਅਸੀ ਸਬੰਧਿਤ ਔਰਤ ਨੂੰ ਸਾਧਾਂ, ਸੰਤਾਂ, ਚੇਲਿਆ ਤੇ ਬਾਬਿਆਂ ਦੇ ਡੇਰਿਆਂ ਤੇ ਲਿਜਾ ਕੇ ਚੌਕੀਆਂ ਭਰਾਈਆਂ ਜਾਂਦੀਆਂ ਹਨ, ਟੂਣੇ ਕਰਵਾਏ ਜਾਂਦੇ ਹਨ, ਇਥੋਂ ਤੱਕ ਕਿ ਬੱਚੇ ਨੂੰ ਪਾਉਣ ਦੀ ਲਾਲਸਾ ਅਧੀਨ ਕਈ ਵਾਰ ਅਣ ਮਨੁੱਖੀ ਕੰਮ ਭਾਵ ਕਿਸੇ ਹੋਰ ਦੇ ਬੱਚੇ ਦੀ ਬਲੀ ਚੜਾਉਣ ਤੋਂ ਵੀ ਸੰਕੋਚ ਨਹੀ ਕਰਦੇ। ਬੱਚਿਆਂ ਨੂੰ ਬਲੀ ਚੜ੍ਹਾਉਣ ਦੀਆਂ ਉਦਾਹਰਨਾਂ ਰੋਜਾਨਾਂ ਦੀਆਂ ਅਖਬਾਰਾਂ ਦੇ ਪੰਨਿਆਂ ਦਾ ਹਿੱਸਾ ਬਣਦੀਆਂ ਅਨੇਕਾਂ ਖਬਰਾਂ ਅਸੀ ਅਕਸਰ ਪੜ੍ਹਦੇ ਰਹਿੰਦੇ ਹਾਂ। ਕਈ ਥਾਵਾਂ ਤੇ ਤਰਕਸ਼ੀਲਤਾ ਦੇ ਵਧਦੇ ਪ੍ਰਭਾਵ ਕਾਰਨ ਬੱਚੇ ਦੀ ਬਲੀ ਚੜ੍ਹਾਂਉਣ ਦੀਆਂ ਨਸੀਅਤਾਂ ਦੇਣ ਵਾਲੇ ਬਾਬਿਆਂ ਨੂੰ ਲੋਕਾਂ ਦੇ ਦਬਾਅ ਸਦਕਾ ਜੇਲਾਂ ਦੀਆਂ ਸੀਖਾਂ ਪਿਛੇ ਡੱਕਿਆ ਜਾ ਚੁੱਕਾ ਹੈ। ਸਾਡੀ ਅਗਿਆਨਤਾ, ਅਨਪੜ੍ਹਤਾ ਤੇ ਮਜਬੂਰੀਆਂ ਦਾ ਫਾਇਦਾ ਉਠਾ ਕੇ ਇਹ ਪ੍ਰਜੀਵੀ ਬਾਬੇ ਜਿਥੇ ਸਾਡੀ ਆਰਥਿਕ ਲੁੱਟ ਕਰਦੇ ਹਨ ਉਥੇ ਮਾਨਸਿਕ ਤੇ ਸਰੀਰਕ ਲੁੱਟ ਕਰਨ ਤੋਂ ਵੀ ਗੁਰੇਜ਼ ਨਹੀ ਕਰਦੇ ਪਰ ਜੇਕਰ ਸੱਚ-ਮੁੱਚ ਔਰਤ ਵਿਚ ਨੁਕਸ ਹੋਵੇ ਤਾਂ ਬੱਚਾ ਕਿਸੇ ਵੀ ਬਾਬੇ ਦੀ ਚੌਕੀ ਭਰਕੇ ਪੈਦਾ ਨਹੀ ਹੋ ਸਕਦਾ। ਕੁਝ ਕੇਸਾਂ ਵਿਚ ਜਿਥੇ ਔਰਤ ਦੀ ਬਜਾਏ ਆਦਮੀ ਵਿਚ ਘਾਟ ਹੋਵੇ, ਉਥੇ ਬਾਬਿਆਂ ਦੀ ਸਰੀਰਕ ਲੁੱਟ ਕਾਰਨ ਬੱਚੇ ਦੇ ਪੈਦਾ ਹੋਣ ਦੀ ਸੰਭਾਂਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ। ਇਥੇ ਹੀ ਬਸ ਨਹੀ ਇੰਨ੍ਹਾਂ ਡੇਰਿਆਂ ਵਿਚ ਰਹਿੰਦੇ ਬੂਬਨਿਆਂ ਨੇ ਮਜਬੂਰ ਪ੍ਰਵਾਰ ਦੇ ਸਮਾਜਿਕ ਰਿਸ਼ਤਿਆਂ ਵਿਚ ਗਲਤ ਫਹਿਮੀਆਂ ਪੈਦਾ ਕਰਕੇ ਇੱਟ ਕੁੱਤੇ ਦਾ ਵੈਰ ਪੈਦਾ ਕਰ ਦਿੱਤਾ ਹੈ।

ਅੱਜ ਜਦੋਂ ਵਿਗਿਆਨਕ ਖੋਜਾਂ ਨਾਂਲ ਅਸੀ ਮਾਂ ਦੇ ਪੇਟ ਚ ਪਲ ਰਹੇ ਬੱਚੇ ਦੇ ਲਿੰਗ ਬਾਰੇ ਜਾਣਕਾਰੀ ਹਾਸਲ ਕਰ ਸਕਦੇ ਹਾਂ ਮਨੁੱਖ ਸਾਡੀ ਧਰਤੀ ਵਰਗੀਆਂ ਬ੍ਰਹਿਮੰਡ ਚੋ ਹੋਰ ਧਰਤੀਆਂ ਦੀ ਭਾਲ ਵਿਚ ਰੁਝਿਆ ਹੋਇਆ, ਚੰਦਰਮਾ ਦੀ ਧਰਤੀ ਦੇ ਬਿਜਲੀ ਘਰ ਬਣਾਉਣ ਦੀਆਂ ਸਕੀਮਾਂ ਬਣ ਰਹੀਆਂ ਹਨ। ਪਰ ਅਸੀ ਅਜੇ ਵੀ 14ਵੀ ਸਦੀ ਦੀਆਂ ਪਿਛਾਂਹ ਖਿੱਚੂ ਰਸਮਾਂ-ਰਿਵਾਜਾਂ ਵੱਲ ਦੌੜ ਰਹੇ ਹਾਂ, ਮੱਟੀਆਂ ਨੂੰ ਪੂਜ ਕੇ, ਪਿੱਪਲਾਂ ਨੂੰ ਲੱਸੀਆਂ ਪਾ ਕੇ, ਡੇਰਿਆਂ ਦੇ ਬਾਬਿਆਂ ਨੂੰ ਦੁਧ ਪਿਲਾ ਕੇ, (ਸਾਨਾਂ ਵਾਂਗ ਪਾਲ ਰਹੇ ਹਾਂ), ਬੱਚਿਆਂ ਨੂੰ ਪੜ੍ਹਾਉਣ ਦੀ ਥਾਂ ਧਾਰਮਿਕ ਪੂਜਾ ਵੱਲ ਭੇਜਣ ਵੱਲ ਜੋਰ ਲਗਾ ਰਹੇ ਹਾਂ। ਆਦਿ ਗਲਤ ਧਾਰਨਾਵਾਂ ਨੂੰ ਮੰਨ ਰਹੇ ਹਾਂ। ਅਜਿਹਾ ਕਰਕੇ ਅਸੀ ਆਪਣੀਆਂ ਸਮੱਸਿਆਵਾਂ ਨੂੰ ਘਟਾ ਨਹੀ ਸਗੋਂ ਸਮੱਆਿਵਾਂ ਵਧਾ ਰਹੇ ਹਾਂ। ਜਰਾ ਸੋਚੋ ਇਹ ਸਮਾਜ ਚੋਂ ਭੱਜੇ ਹੋਏ ਬਾਬੇ ਜੇਕਰ ਆਪਣੇ ਪ੍ਰਵਾਰ ਦਾ ਕੁਝ ਨਹੀ ਸਵਾਰ ਸਕਦੇ, ਤੁਹਾਡਾ ਕੀ ਸੁਆਰ ਸਕਦੇ ਹਨ ਇਹ ਬਾਬੇ ਸਮਾਜ ਨੂੰ ਗ੍ਰਹਿਣ ਵਾਂਗ ਚਿੰਬੜੇ ਹੋਏ ਹਨ। ਸਮਾਜ ਨੂੰ ਅਜਿਹੇ ਬਾਬਿਆਂ ਤੇ ਇੰਨਾਂ ਨੂੰ ਪਾਲ ਰਹੇ ਰਾਜਸੀ ਲੋਕਾਂ ਤੋਂ ਬਚਾਉਣ ਲਈ ਸਿਰਫ ਤੇ ਸਿਰਫ ਤੁਹਾਡੀ ਵਰਗ ਚੇਤਨਾ ਹੀ ਛੁਟਕਾਰਾ ਪੁਆ ਸਕਦੀ ਹੈ।

ਸੋ ਆਉ ਜਗ ਜਨਣੀ ਔਰਤ ਨੂੰ ਭੰਡਣ, ਨਿੰਦਣ ਤੇ ਦਬਾਉਣ ਦੀ ਬਜਾਏ ਇਸ ਨੂੰ ਸਮਾਜ ਵਿਚ ਬਰਾਬਰ ਦੀ ਧਿਰ ਸਮਝ ਕੇ ਇਸ ਦਾ ਸਮਾਜਕ ਸਥਾਨ ਦਿਵਾਉਣ ਲਈ ਔਰਤਾਂ ਦੇ ਸੰਘਰਸ਼ਾਂ ਦਾ ਸਾਥ ਦੇਈਏ। ਇਹ ਠੀਕ ਹੈ ਕਿ ਬੱਚਾ ਪਰਿਵਾਰ ਵਿਚ ਖੁਸ਼ੀਆ ਲਿਆਉਂਦਾ ਹੈ, ਪਤੀ, ਪਤਨੀ ਦੇ ਰਿਸ਼ਤੇ ਨੂੰ ਮਜਬੂਤ ਕਰਦਾ ਹੈ ਪਰ ਅਸੀ ਬੱਚੇ ਦੇ ਜਨਮ ਨੂੰ ਵਧੇਰੇ ਮਹੱਤਵ ਦਿੰਦੇ ਹਾਂ ਅਤੇ ਬਾਂਝਪਣ ਦੇ ਕਾਰਨ ਲੱਭਣ ਵੱਲ ਬਹੁਤ ਘੱਟ ਧਿਆਨ ਦਿੰਦੇ ਹਾਂ। ਆਪਾਂ ਬਾਂਝਪਨ ਦੇ ਕਾਰਨਾਂ ਦੀ ਪੜਤਾਲ ਕਰਕੇ, ਇਸ ਦੇ ਠੀਕ ਡਾਕਟਰੀ ਇਲਾਜ ਨੂੰ ਪਹਿਲ ਦੇਈਏ। ਜੇਕਰ ਸਬੰਧਿਤ ਔਰਤਾਂ ਅਜਿਹੇ ਇਲਾਜ ਦੇ ਸਮਰਥ ਨਹੀ ਹਨ ਤਾਂ ਉਨਾਂ ਨੂੰ ਦੋਸਤਾਨਾ ਸਲਾਹ ਦੇਣ ਅਤੇ ਹੌਂਸਲਾ ਦੇਣਾਂ ਚਾਹੀਦਾ ਹੈ। ਅਜਿਹਾ ਕਰਕੇ ਹੀ ਅਸੀ ਔਰਤਾਂ ਦੇ ਇਸ ਪੀੜਤ ਵਰਗ ਨਾਲ ਹੁੰਦੇ ਸਮਾਜਕ ਵਿਤਕਰੇ ਨੂੰ ਕੁਝ ਹੱਦ ਤੱਕ ਦੂਰ ਕਰਨ ਦੇ ਸਮਰੱਥ ਹੋ ਸਕਦੇ ਹਾਂ। ਸੋ ਬਾਂਝਪਨ ਸਮਾਜਕ ਕਲੰਕ ਨਹੀ ਸਗੋਂ ਸਰੀਰਕ ਨੁਕਸ ਹੈ ਜੋ ਆਦਮੀ ਜਾਂ ਔਰਤ ਕਿਸੇ ਵਿਚ ਵੀ ਹੋ ਸਕਦਾ ਹੈ।

---

## ਝੰਡੀ ਤਰਕਸ਼ੀਲਤਾ ਵਾਲੀ

ਮਾ. ਜਗਦੀਸ਼

ਸਾਰੇ ਅੰਧ-ਵਿਸ਼ਵਾਸ ਮਿਟਾਕੇ,
ਲੁੱਟ ਤੋਂ ਰਹਿਤ ਸਮਾਜ ਬਣਾ ਕੇ ਦੁਨੀਆਂ ਸੁਖੀ ਵਸਾਉਣੀਆਂ
ਝੰਡੀ ਤਰਕਸ਼ੀਲਤਾ ਵਾਲੀ ਥਾਂ-ਥਾਂ ਤੇ ਲਹਿਰਾਉਣੀਆਂ

ਜਿਹੜੇ ਲੁੱਟ ਲੋਕਾਂ ਦੀ ਕਰਦੇ,
ਕਰਨੇ ਫਾਸ਼ ਉਨ੍ਹਾਂ ਦੇ ਪਰਦੇ,
ਸੱਦ ਲੋਕ ਕਚਹਿਰੀਆਂ ਵਿੱਚ ਉਹਨਾਂ ਤੋ ਤੋਬਾ ਕਰਉਣੀਆਂ
ਝੰਡੀ ਤਰਕਸ਼ੀਲਤਾ ਵਾਲੀ——————

ਲੋਕੀ ਚੌਕੀਆਂ ਭਰ ਥੱਕ ਜਾਣਾ
ਮੱਥੇ ਰਗੜ-ਰਗੜ ਅੱਕ ਜਾਣਾ ਜਦ
ਕੁੱਝ ਨਾ ਮਿਲਣਾ ਫਿਰ ਕੋਈ ਨਾ ਸੁੱਖ ਮਨਾਉਣੀਆਂ
ਝੰਡੀ ਤਰਕਸ਼ੀਲਤਾ ਵਾਲੀ——————

ਦਾਅਵੇ ਸ਼ਕਤੀਆਂ ਦੇ ਜੋ ਕਰਦੇ,
ਸ਼ਰਤਾਂ ਤ੍ਰਕਸ਼ੀਲਾਂ ਤੋ ਹਰਦੇ,
ਪਰਖ ਹੋਣ ਤੋਂ ਪਹਿਲਾਂ ਉਨ੍ਹਾਂ ਨੇ ਪਿੱਠ ਦਿਖਾਉਣੀਆਂ
ਝੰਡੀ ਤਰਕਸ਼ੀਲਤਾ ਵਾਲੀ——————
ਭਰਮ ਭੁਲੇਖੇ ਸਭ ਦੇ ਕੱਢਣੇ,
ਚੱਕਰ ਧਰਮ, ਕਰਮ ਦੇ ਛੱਡਣੇ,
'ਦੀਸ਼' ਲੋਕ ਉਸਾਰੂ ਸਭ ਦੀ ਸੋਚ ਬਣਾਉਣੀਆਂ
ਝੰਡੀ ਤਰਕਸ਼ੀਲਤਾ ਵਾਲੀ ਥਾਂ-ਥਾਂ ਤੇ ਲਹਿਰਾਉਣੀਆਂ

ਮਨੋਵਿਗਿਆਨ

# ਅਸੀ ਕਿਉ ਸੌਦੇ ਹਾਂ

ਬਲਵਿੰਦਰ ਬਰਨਾਲਾ

ਵਿਗਿਆਨ ਸਾਡੇ ਅਨੇਕਾਂ ਸੁਆਲਾਂ ਦੇ ਜੁਆਬ ਦੇਣ ਦੇ ਸਮਰੱਥ ਹੋਇਆ ਹੈ ਅਤੇ ਅਨੇਕਾਂ ਸੁਆਲਾਂ ਦੇ ਜੁਆਬਾਂ ਲਈ ਯਤਨਸ਼ੀਲ ਹੈ। ਨੀਂਦ ਇੱਕ ਅਜਿਹੀ ਸਰੀਰਕ ਅਵਸਥਾ ਹੈ ਜਿਸ ਵਿੱਚ ਲੱਗਭੱਗ ਅਸੀਂ ਜੀਵਨ ਦਾ ਤੀਸਰਾ ਹਿੱਸਾ ਸੁਤਿਆਂ ਗੁਜਾਰ ਦਿੰਦੇ ਹਾਂ। ਇਸਦੇ ਕਾਰਨਾਂ ਉਪਰ ਭਾਵੇਂ ਵੱਖ ਵੱਖ ਢੰਗਾਂ ਦੁਆਰਾ ਖੋਜ ਕਰਨ ਦੇ ਯਤਨ ਹੋਏ ਹਨ ਪਰੰਤੂ ਅਜੇ ਵੀ ਇਸਦੇ ਪੂਰੇ ਸੂਰੇ ਉਤਰ ਨਹੀ ਤਲਾਸੇ ਜਾ ਸਕੇ। ਇਸ ਸਬੰਧੀ ਇਹਨਾਂ ਪੂਰੇ ਸੂਰੇ ਜੁਆਬਾਂ ਦੀ ਅਜੇ ਹੋਰ ਕੁਝ ਸਮਾਂ ਉਡੀਕ ਕਰਨੀ ਪਵੇਗੀ।

ਅਸੀ ਕਿਉਂ ਸੌਦੇ ਹਾਂ ? ਇਸ ਸਬੰਧੀ ਅਜੇ ਸਾਡੇ ਪਾਸ ਇਹ ਪ੍ਰਚਲਤ ਧਾਰਨਾ ਹੈ ਕਿ ਜਦ ਦਿਨ ਭਰ ਕੰਮ ਕਰਦਿਆਂ ਸਾਡੀ ਲਹੂ ਪ੍ਰਣਾਲੀ ਅਨੇਕਾਂ ਵਿਅਰਥ ਜ਼ਹਿਰੀਲੇ ਪਦਾਰਥਾਂ ਨਾਲ ਅਪਾਹਜ ਹੋ ਜਾਂਦੀ ਹੈ ਭਾਵ ਲਹੂ ਵਹਿਣੀਆਂ ਵਿੱਚ ਵਗਦਾ ਲਹੂ ਇਹਨਾ ਜਹਿਰੀਲੇ ਮਾਦਿਆਂ ਦੀ ਬਹੁਲਤਾ ਕਾਰਨ ਆਕਸੀਜਨ ਅਤੇ ਸ਼ੂਗਰ (ਖੰਡ) ਦੀ ਲੋੜੀਦੀ ਮਾਤਰਾ ਸਰੀਰ ਦੇ ਵੱਖ ਵੱਖ ਭਾਗਾਂ ਵਿੱਚ ਲਿਜਾਣ ਦੇ ਅਸਮਰਥ ਹੋ ਜਾਂਦਾ ਹੈ ਤਾਂ ਸਾਨੂੰ ਨੀਦ ਆਉਣੀ ਸ਼ੁਰੂ ਹੋ ਜਾਂਦੀ ਹੈ। ਤਾਂ ਅਜਿਹੀ ਸਥਿਤੀ ਸਮੇਂ ਜਦ ਆਕਸੀਜਨ ਅਤੇ ਸ਼ਕਰ ਦਾ ਖੂਨ ਵਿਚਲਾ ਸੰਤੁਲਨ ਕਾਇਮ ਨਹੀ ਰਹਿੰਦਾ ਤਾਂ ਦਿਮਾਗ ਜਾਂ ਤਾਂ ਇਹ ਲੋੜੀਦੀ ਆਕੀਜਨ ਅਤੇ ਸ਼ਕਰ ਖਰਚੀ ਜਾਣ ਵਾਲੀ ਸ਼ਕਤੀ ਲਈ ਪਰਾਪਤ ਕਰੇ ਨਹੀ ਫਿਰ ਆਪਣਾ ਕੰਮ ਛੱਡ ਦੇਵੇ। ਸੋ ਦਿਮਾਗ ਪਾਸ ਇੱਕੋ ਹੱਲ ਆਪਣੇ ਕੰਮ ਤੋਂ ਜੁਆਬ ਦੇਣਾ ਹੀ ਹੁੰਦਾ ਹੈ।

ਉਸ ਵਰਤਾਰੇ ਨੂੰ ਇਲੈਕਟਰੋਇਨਸੈਫਲੋਗਰਾ (Electroenecph--lograph) ਕਿਹਾ ਜਾਂਦਾ ਹੈ ਜਿਹੜਾ ਦਿਮਾਗ ਬਿਜ਼ਲਈ ਤਰੰਗਾ ਨੂੰ ਰਿਕਾਰਡ ਕਰਦਾ ਹੈ ਜਿਹਨਾਂ ਨੂੰ ਜਿਉਂਦਾ ਮਨੁਖੀ ਦਿਮਾਗ ਜ਼ਾਰੀ ਰਖਦਾ ਹੈ ਅਤੇ ਇਹ ਵਿਚਾਰ ਦਿੰਦਾ ਹੈ ਜਦੋਂ ਅਸੀ ਸੌ ਜਾਂਦੇ ਹਾਂ ਤਾਂ ਕੀ ਵਾਪਰਦਾ ਹੈ। ਦਿਮਾਗੀ ਤਰੰਗਾਂ ਜਿਹੜੀਆਂ ਜਾਗਦੀ ਅਵਸਥਾ ਸਮੇਂ ਪੱਕੀਆਂ ਅਤੇ ਸਥਿਰ ਰਹਿੰਦੀਆਂ ਹਨ ਅਤੇ ਇੱਕੋ ਜਿਹੀ ਰਫਤਾਰ ਨਾਂਲ ਜਾਰੀ ਰਹਿੰਦੀਆਂ ਹਨ ਉਹ ਆਕਸੀਜਨ ਅਤੇ ਸ਼ਕਰ ਦੀ ਘਟ ਰਹੀ ਮਾਤਰਾ ਅਨੁਸਾਰ ਸੁਸਤ ਅਤੇ ਧੀਮੀ ਗਤੀ ਵਿੱਚ ਚਲਣਾ ਸ਼ੁਰੂ ਕਰ ਦਿੰਦੀਆਂ ਹਨ। ਇਹ ਵੀ ਯਾਦ ਰਖਣਾ ਜਰੂਰੀ ਹੈ ਕਿ ਉਹ ਕੇਵਲ ਸੁਸਤ ਹੀ ਹੁੰਦੀਆਂ ਹਨ ਆਪਣਾ ਕੰਮ ਬੰਦ ਨਹੀ ਕਰਦੀਆਂ ਉਹ ਕਿਸੇ ਤਰਾਂ ਵੀ ਅਚਾਨਕ ਸੁਸਤ ਨਹੀ ਹੁੰਦੀਆਂ ਸਗੋਂ ਇਹ ਸਭ ਕੁਝ ਹੌਲੀ ਹੌਲੀ ਧੀਮੀ ਹੁੰਦੀ ਜਾ ਰਹੀ ਗਤੀ ਵਿੱਚ ਹੁੰਦਾ ਹੈ। ਦਿਮਾਗ ਆਪਣਾ ਕੰਮ ਆਕਸੀਜਨ ਅਤੇ ਸ਼ਕਰ ਦੀ ਘਟ ਰਹੀ ਮਾਤਰਾ ਅਨੁਸਾਰ ਕਰਦਾ ਜਾਂਦਾ ਹੈ।

ਦਿਮਾਗ ਨਾਲ ਸਬੰਧਤ ਸਰੀਰ ਵਿਗਿਆਨੀਆਂ ਵੱਲੋਂ ਇਹ ਖੋਜ਼ ਕਰ ਲਈ ਗਈ ਹੈ ਕਿ ਸੁਸਤ ਹੋਣ ਦਾ ਕਾਰਨ ਮਨੁਖੀ ਦਿਮਾਗ ਦਾ ਵੱਡਾ ਭਾਗ (Cortex) ਜਿਹੜਾ ਵਲੇਵੇਦਾਰ ਸੁਰਮਈ ਮਾਦੇ ਦਾ ਭਰਿਆ ਪਿਆ ਹੈ ਜਿਸਨੂੰ ਅਸੀ ਅਕਸਰ ਕਹਿ ਲੈਂਦੇ ਹਾਂ ਕਿ ਇਹ ਸੁਸਤ ਹੋ ਗਿਆ ਹੈ। ਜਿਹੜਾ ਭਾਗ ਅਜੇ ਅਣਗੌਲਿਆ ਪਿਆ ਰ੍ਹਿਹਾ ਉਹ ਭਾਗ ਜਿਸਦਾ ਅਕਾਰ ਸਾਡੇ ਅੰਗੂਠੇ ਜਿਨਾਂ ਹੀ ਹੈ ਅਤੇ ਜਿਹੜਾ ਕੌਲੀ ਨੁਮਾਂ ਸ਼ਕਲ ਦਾ ਹੈ ਵੱਡੇ ਦਿਮਾਗ ਦੇ ਹੇਠਾਂ ਸਥਿਤ ਹੈ। ਇਹ ਭਾਗ ਵੱਡੇ ਦਿਮਾਗ ਅਤੇ ਹੋਰ ਵਿਭਾਗਾਂ ਨਾਲ ਅਣਗਿਣਤ ਗੁਛੇਨੁਮਾਂ ਨਾੜੀ ਸੈਲਾਂ ਤੋਂ ਬਣਿਆ ਹੋਇਆ ਹੈ। ਇਹ ਹਿੱਸਾ ਹੈ ਜਿਹੜਾ ਨਿਰਧਾਰਤ ਕਰਦਾ ਹੈ ਕਿ ਕਦੋਂ ਸੌਣਾ ਹੈ। ਵੱਡੀ ਪੱਧਰ ਤੇ ਇਹ ਸਾਡੀ ਨੀਦ ਦੀ ਸਮਰੱਥਾ ਨੂੰ ਕੰਟਰੋਲ ਕਰਦਾ ਹੈ।

## ਵੱਡੇ ਦਿਮਾਗ (Cortex) ਦਾ ਤਣਾਅ :-

ਡਰ, ਦੋਸ਼ੀ ਹੋਣ ਦੀ ਭਾਵਨਾ, ਹੀਣ-ਭਾਵਨਾ ਆਦਿ ਇਸ ਵਿੱਚ ਤਣਾਅ ਪੈਦਾ ਕਰਦੇ ਹਨ ਅਤੇ ਇਹ ਤਣਾਅ ਸਬੰਧੀ ਤਰੰਗਾ ਹੇਠਾ ਵਿਸ਼ੇਸ਼ ਨਰਵ ਸੈਲਾਂ ਦੁਆਰਾ ਨੀਦ ਲਿਆਉਣ ਵਾਲੇ ਭਾਗ ਤੱਕ ਪੁਜਦੀਆਂ ਹਨ। ਵੱਡਾ ਦਿਮਾਗ ਖੁਦ ਵੀ ਸ਼ਾਂਤ ਅਵਸਥਾ ਸਮੇਂ ਸੌਂਦਾ ਹੈ ਪਰੰਤੂ ਇਸਦੇ ਕੁਝ ਵਿਭਾਗ ਜਾਗਦੇ ਰਹਿੰਦੇ ਹਨ। ਇਹੋ ਕਾਰਨ ਹੈ ਕਿ ਅਸੀ ਸੁਪਨੇ ਲੈਂਦੇ ਹਾਂ ਅਤੇ ਨੀਦ ਸਮੇਂ ਬੜਾਉਂਦੇ ਹਾਂ ਅਤੇ ਕਈ ਵਾਰ ਤੁਰ ਵੀ ਪੈਂਦੇ ਹਾਂ।

ਆਧੁਨਿਕਿ ਖੋਜਾਂ ਤਾਂ ਸਗੋਂ ਇਹ ਪੜਤਾਲ ਵਿੱਚ ਰੁਝੀਆਂ ਹੋਈਆਂ ਹਨ ਕਿ ਅਸੀਂ ਕਿਉਂ ਜਾਗ ਪੈਂਦੇ ਹਾਂ ? ਅਸੀਂ ਪੂਰੀ ਤਰਾਂ ਥੱਕ ਟੁੱਟਕੇ ਸੌਂਦੇ ਹਾਂ। ਕਈ ਵਾਰ ਤੁਹਾਡੀ ਜਾਗ ਘੰਟੇ ਅੱਧੇ ਘੰਟੇ ਜਾਂ ਪੂਰੀ ਨੀਦ ਲੈਣ ਤੋਂ ਪਹਿਲਾਂ ਖੁਲ ਜਾਂਦੀ ਹੈ। ਅਜਿਹਾ ਕਿਉਂ ਅਤੇ ਕਿਵੇਂ ਵਾਪਰਦਾ ਹੈ ਜਦੋਂ ਕਿ ਦਿਮਾਗ ਅਤੇ ਸਰੀਰ ਲਈ ਅਜੇ ਜਿਆਦਾ ਰੀਲੈਕਸ ਕਰਨ ਦੀ ਜਰੂਰਤ ਹੁੰਦੀ ਹੈ ਭਾਵ ਤਣਾਅ ਮੁਕਤ ਕਰਨ ਦੀ ਜਰੂਰਤ ਹੁੰਦੀ ਹੈ। ਹੁਣ ਇਹ ਕਹਿਆ ਜਾਂਦਾ ਹੈ ਕਿ ਅਸੀ ਇਸ ਕਰਕੇ ਨਹੀ ਜਾਗਦੇ ਕਿ ਹੁਣ ਸਰੀਰ ਸਵੱਸਥ ਹੋ ਗਿਆ ਹੈ ਭਾਵ ਜ਼ਹਿਰੀਲੇ ਮਾਦਿਆਂ ਤੋਂ ਭਾਰ ਮੁਕਤ ਹੋ ਗਿਆ ਹੈ ਸਗੋਂ ਇਸਦਾ ਉਲਟ ਕਾਰਨ ਹੈ ਕਿ ਅਸੀ ਉਸ ਸਮੇਂ ਜਾਗਦੇ ਹਾਂ ਕਿ ਜਦੋਂ ਸਾਡੀ ਸਿਹਤ ਲਈ ਕੋਈ ਖਤਰਾ ਹੈ।

ਉਦਾਹਰਣ ਵਜੋਂ ਕੁਝ ਸਧਾਰਨ ਸਥਿਤੀਆਂ ਜੋ ਅਕਸਰ ਨੋਟਿਸ ਵਿੱਚ ਆਉਂਦੀਆਂ ਜਦੋਂ ਅਸੀ ਜਾਗ ਪੈਂਦੇ ਹਾਂ ਉਹ ਹਨ ਜਿਸ ਤਰਾਂ ਡਰਾਉਣਾ ਸੁਪਨਾ (Nightmare) ਨਾਂ ਕਿ ਕੋਈ ਹੁਸੀਨ ਅਤੇ ਦਿਲ ਬਹਿਲਾਉਣ ਵਾਲਾ ਸੁਪਨਾ, ਕੋਈ ਚਿਤਾਵਨੀ ਭਰਿਆ ਖਿਆਲ, ਭੁਖ, ਪਿਆਸ, ਵਸਤੂਆਂ ਦੇ ਜਲਣ ਕਾਰਨ ਪੈਦਾ ਹੋਈ ਦੁਰਗੰਧ, ਕੋਈ ਚਿਤਾਵਨੀ ਦੇਣ ਵਾਲੀ ਘੰਟੀ ਜਾਂ ਘੰਟੇ ਦਾ ਅਲਾਰਮ (ਪਰੰਤੂ ਘੰਟੇ ਦੀ ਟਿਕ ਟਿਕ ਨਹੀ) ਅਧੂਰਾ ਕੰਮ ਜੋ ਅਜੇ ਕਰਨਾ ਹੈ ਅਤੇ ਸਮਾਬੱਧ ਹੈ, ਦੋਸ਼ੀ ਹੋਣ ਦਾ ਖਿਆਲ ਜਾਂ ਮੁਸੀਬਤ 'ਚ ਫਸਿਆ ਮਨ, ਬੱਚੇ ਦੇ ਚਿਲਾਉਣ ਦੀ ਅਵਾਜ ਆਦਿ। ਪਰੰਤੂ ਖੁਸ਼ ਗੁਵਾਰ ਅਵਾਜ਼ਾਂ, ਬੱਚਿਆਂ ਦੀਆ ਲੁਭਾਉਣੀਆਂ ਅਤੇ ਖਿਲ ਖਿਲ ਉਠਦੀਆਂ ਅਵਾਜ਼ਾਂ, ਲੁਭਾਉਣੇ ਗੀਤ ਆਦਿ ਤੁਹਾਡੀ ਨੀਂਦ ਵਿੱਚ ਉਤਨਾ ਵਿਘਣ ਨਹੀਂ ਪਾਉਣਗੇ।

ਪਰੰਤੂ ਉਪਰੋਕਤ ਤੱਥਾਂ ਚੋਂ ਕਿਸੇ ਇੱਕ ਨੂੰ ਨੀਦ ਖੁਲਣ ਦੇ ਕਾਰਨ ਵਜੋਂ ਸਪੱਸ਼ਟ ਜੁੰਮੇਵਾਰ ਠਹਿਰਾਉਣ ਅਤੇ ਵੱਡੇ ਦਿਮਾਗ (Cortex)ਦੇ ਭਾਗ ਦੀ ਇਸ ਤੋਂ ਪ੍ਰਭਾਵਤ ਹੋਣ ਦੀ ਅਜੇ ਪ੍ਰਕਿਰਿਆ ਪੂਰੀ ਤਰਾਂ ਤਲਾਸੀ ਨਹੀ ਜਾ ਸਕੀ। ਪਰੰਤੂ ਇਹ ਕਿਹਾ ਜਾ ਸਕਦਾ ਹੈ ਕਿ ਇਸ ਹਿੱਸੇ ਅੰਦਰ ਕੋਈ ਅਜਿਹਾ ਭਾਗ ਹੈ ਜਿਹੜਾ ਸਦਾ ਸਤਰਕ ਰਹਿੰਦਾ ਅਤੇ ਕਦੇ ਵੀ ਨਹੀਂ



ਸੌਂਦਾ ਹੈ।

## ਨੀਂਦ ਲਈ ਜਰੂਰੀ ਸ਼ਰਤਾਂ ਕੀ ਹਨ :-

ਕੁਝ ਮੰਨੀਆ ਜਾ ਚੁੱਕੀਆਂ ਧਾਰਨਾਵਾਂ ਜਿਸ ਤਰਾਂ ਵਾਤਾਵਰਣ ਦੀ ਅਣਕੂਲਤਾ, ਕਪੜਿਆਂ ਦਾ ਲੋੜ ਅਨੁਸਾਰ ਢਿਲੇ ਹੋਣਾ, ਅੰਧੇਰਾ, ਨਿੱਘ ਆਦਿ ਨੀਂਦ ਲਈ ਸਹਾਇਕ ਸਾਬਤ ਹੁੰਦੀਆਂ ਹਨ। ਪਰੰਤੂ ਇਹਨਾ ਨੂੰ ਪੂਰੀ ਤਰਾਂ ਲਾਗੂ ਨਹੀਂ ਕੀਤਾ ਜਾ ਸਕਦਾ। ਕਈ ਵਾਰ ਇਸਤੋਂ ਉਲਟ ਹਾਲਤਾਂ ਵਿੱਚ ਵੀ ਮਨੁੱਖ ਸੌਂਦਾ ਹੈ ਜਾਂ ਸੌਣ ਲਈ ਮਜਬੂਰ ਹੁੰਦਾ ਹੈ। ਜਿਸ ਤਰਾਂ ਕਿਹਾ ਜਾਂਦਾ ਹੈ ਕਿ ਇੰਹ ਤਾਂ ਸੂਲੀ ਤੇ ਵੀ ਆ ਜਾਂਦੀ ਹੈ। ਜਿਹੜਾ ਆਦਮੀ ਲੰਬਾ ਸਮਾਂ ਨਹੀਂ ਸੌਂਦਾ ਉਸਦੀ ਦਿਮਾਗੀ ਅਤੇ ਸਰੀਰਕ ਸਥਿਤੀ ਅਜ਼ੀਬ ਕਿਸਮ ਦੀ ਬੇ-ਅਰਾਮੀ ਅਤੇ ਤਣਾਅ ਵਾਲੀ ਬਣ ਸਕਦੀ ਹੈ। ਕਈ ਵਾਰ ਅਜਿਹੀ ਸਥਿਤੀ ਵੀ ਬਣ ਜਾਂਦੀ ਹੈ ਕਿ ਮਨੁੱਖ ਦੀਆਂ ਗਿਆਨ ਇੰਦਰੀਆਂ ਦੇ ਸੰਕੇਤ ਭਰਮ ਭਰੇ ਬਣ ਜਾਂਦੇ ਹਨ। ਭਾਵ ਉਹ ਅਸਲੀਅਤ ਤੋਂ ਪਰੇ ਅਜਿਹੀਆਂ ਅਵਾਜ਼ਾਂ ਜਾਂ ਚਿਤਰ ਵੇਖਦਾ ਅਨੁਭਵ ਕਰਦਾ ਹੈ ਜਿਹਨਾ ਨੂੰ ਭਰਮ ਜ਼ਾਲ ਤੋਂ ਸਵਾਏ ਕੁਝ ਨਹੀਂ ਕਿਹਾ ਜਾ ਸਕਦਾ।

ਤਜਰਬੇ ਦਰਸਾਉਂਦੇ ਹਨ ਕਿ ਹਰ ਮਨੁੱਖ ਅਲੱਗ ਅਲੱਗ ਤਰਾਂ ਦੀਆਂ ਸਰੀਰਕ ਆਦਤਾਂ ਬਣਾ ਲੈਂਦਾ ਹੈ ਕਿ ਜਿਉਂ ਹੀ ਅਜਿਹੀ ਹਾਲਤ ਬਣਦੀ ਹੈ ਤਾਂ ਉਸਨੂੰ ਨੀਦ ਆਉਣ ਲੱਗ ਜਾਂਦੀ ਹੈ। ਅਜਿਹੇ ਮਨੁੱਖ ਵੀ ਮਿਲਣਗੇ ਜੋ ਸੌਣ ਤੋਂ ਪਹਿਲਾਂ ਕੁਝ ਪੜਦੇ ਹਨ ਅਤੇ ਕਈਆਂ ਨੂੰ ਕੋਈ ਖਾਸ ਤਰਲ ਪੀਣ ਜਾਂ ਖਾਣ ਦੀ ਆਦਤ ਹੁੰਦੀ ਹੈ। ਉਦਾਹਰਣ ਵਜੋਂ ਕਈ ਵਿਅਕਤੀ ਸੌਣ ਤੋਂ ਪਹਿਲਾਂ ਦੁੱਧ ਪੀਂਦੇ ਹਨ। ਕਈ ਖਾਸ ਕਿਸਮ ਦੀ ਲਾਈਟ ਦੀ ਵਰਤੋਂ ਕਰਦੇ ਹਨ ਅਤੇ ਕਈ ਅੰਧੇਰਾ ਚਾਹੁੰਦੇ ਹਨ। ਜਦ ਵੀ ਅਜਿਹੀਆਂ ਸਥਿਤੀਆਂ ਬਣਦੀਆਂ ਹਨ ਤਾਂ ਅਕਸਰ ਉਹਨਾ ਨੂੰ ਨੀਦ ਆਂਉਂਦੀ ਹੈ। ਗੱਡੀਆਂ ਜਾਂ ਬੱਸਾਂ ਵਿੱਚ ਅਕਸਰ ਅਜਿਹੀਆ ਉਦਾਹਰਣਾ ਮਿਲਦੀਆਂ ਹਨ। ਭਾਵ ਜਿਉਂ ਹੀ ਅਨੁਕੂਲ ਸਥਿਤੀ ਬਣਦੀ ਹੈ ਤਾਂ ਨੀਦ ਆਉਣੀ ਸ਼ੁਰੂ ਕਰ ਦਿੰਦੀ ਹੈ।

ਅਜੇ ਅਜਿਹੇ ਵਿਗਿਆਨ ਦੀ ਅਣਹੋਂਦ ਹੈ ਕਿ ਉਹ ਸਾਡੀ ਨੀਦ ਦੀ ਲੋੜ ਰੋਕ ਸਕੇ। ਸਾਧਾਰਨ ਆਦਮੀ ਨੀਦ ਦੀ ਮੰਗ ਕਰਦਾ ਹੈ। ਸੌਣ ਦੇ ਘੰਟੇ ਅਤੇ ਜਾਗਣ ਦੇ ਘੰਟਿਆ ਦੇ ਰਿਕਾਰਡ ਵੀ ਅਜ਼ੀਬ ਹਨ। ਨਵ ਜਨਮਿਆਂ ਬੱਚਾ 24 ਘੰਟਿਆਂ ਚੋਂ 22 ਘੰਟੇ ਸੁਤਾ ਰਹਿੰਦਾ ਹੈ। ਅਜਿਹੇ ਵੀ ਰਿਕਾਰਡ ਹਨ ਜਦੋਂ ਮਨੁੱਖ ਲੰਬਾ ਸਮਾਂ ਜਾਗਦਾ ਰਹਿੰਦਾ ਹੈ। ਪੀਟਰ ਟਰਿਪ ਵਰਲਡ ਰਿਕਾਰਡ ਬਣਾਉਣ ਲਈ 168.½ ਘੰਟੇ ਜਾਗਦਾ ਰਿਹਾ। ਪਰੰਤੂ ਇਸ ਤੋਂ ਚਾਰ ਦਿਨ ਬਾਅਦ ਉਹ ਲੋਕਾਂ ਨੂੰ ਪਛਾਣਨ ਤੋਂ ਅਸਮਰਥ ਸੀ। ਉਸਨੂੰ ਅਸਲੀਅਤ ਤੋਂ ਹਟਕੇ ਅਜ਼ੀਬ ਅਜ਼ੀਬ ਅਵਾਜ਼ਾ ਅਤੇ ਚਿਤਰ ਦਿਸ ਰਹੇ ਸਨ ਜੋ ਸਪੱਸ਼ਟ ਦਿਮਾਗੀ ਅਪਾਹਜਤਾ ਦੇ ਲੱਛਣ ਸਨ।

ਨੀਂਦ ਨਾ ਸਥਿਰ ਹੈ ਅਤੇ ਨਾ ਕਿਸੇ ਸਪਸ਼ਟ ਲਾਈਨ ਤੇ ਗੁਜਰਦੀ ਹੈ। ਪਰੰਤੂ ਇੱਕ ਖਾਸ ਕਿਸਮ ਦੀਆਂ ਲਹਿਰਾਂ ਵਿਚੋ ਗੁਜਰਦੀ ਹੈ। ਇਹ ਖੋਜਿਆ ਗਿਆ ਹੈ ਕਿ ਸਭ ਤੋਂ ਗੂੜੀ, ਅਤੇ ਡੂੰਘੀ ਨੀਦ ਪਹਿਲੇ ਘੰਟੇ ਵਿੱਚ ਹੀ ਹੁੰਦੀ ਹੇ ਜਿਹੜੀ ਅੱਧੀ ਰਾਤ ਤੋਂ ਅਕਸਰ ਪਹਿਲਾਂ ਹੁੰਦੀ ਹੈ। ਲਗਾਤਾਰ ਸੱਤ ਘੰਟਿਆਂ ਤੱਕ ਅਜਿਹੀ ਸਥਿਤੀ ਬਣੀ ਰਹਿ ਸਕਦੀ ਹੈ। ਇਹੋ ਕਾਰਨ ਹੈ ਕਿ ਕੁਝ ਘੰਟਿਆ ਬਾਅਦ ਜਾਗਣਾਂ ਕਾਫੀ ਮੁਸ਼ਕਲ ਲਗਦਾ ਹੈ।

## ਨੀਂਦ ਇੱਕ ਦਮ ਨਹੀ ਆਂਉਂਦੀ :-

ਨੀਦ ਆਉਣ ਤੋਂ ਪਹਿਲਾ ਮਨੁੱਖ ਕਈ ਖਾਸ ਕਿਸਮ ਦੇ ਵਰਤਾਰਿਆਂ ਵਿਚੋਂ ਗੁਜਰਦਾ ਹੈ। ਸਰੀਰ ਦੇ ਸਾਰੇ ਪ੍ਰਬੰਧ ਹੌਲੀ ਹੌਲੀ ਸੁਸਤ ਹੁੰਦੇ ਜਾਂਦੇ ਹਨ। ਸਾਹ ਗਤੀ, ਦਿਲ ਦੀ ਧੜਕਣ, ਲਹੂ-ਦਬਾਅ ਸਧਾਰਨ ਰੂਪ ਵਿੱਚ ਇੱਕ ਖਾਸ ਹੱਦ ਤੱਕ ਘਟ ਜਾਂਦੇ ਹਨ ਜਿਸ ਨਾਲ ਸਰੀਰ ਦੀਆਂ ਸਾਰੀਆਂ ਗਤੀਵਿਧੀਆਂ ਸੁਸਤ ਹੋ ਜਾਂਦੀਆਂ ਹਨ। ਮਨੁੱਖ ਦੇ ਚਿੰਤਨ ਦੀ ਅਵਸਥਾ ਦੀ ਸਮਰਥਾ ਵੀ ਸੁਸਤ ਪੈਂਦੀ ਜਾਂਦੀ ਹੈ। ਅੰਗਾਂ ਮਾਸਪੇਸ਼ੀਆਂ ਅਤੇ ਚਮੜੀ ਆਦਿ ਢਿਲੀਆਂ ਪੈ ਜਾਂਦੀਆਂ ਹਨ। ਪੂਰਾ ਸਰੀਰ ਸਿਥਲ ਹੁੰਦਾ ਜਾਂਦਾ ਹੈ। ਸਰੀਰ ਤਾਪਮਾਨ ਵੀ ਦੋ ਡਿਗਰੀ ਤੱਕ ਡਿਗ ਪੈਂਦਾ ਹੈ। ਰਾਤ ਦੀ ਨੀਦ ਲੈਣ ਤੋਂ ਬਾਅਦ ਕੇਵਲ ਸਾਹ ਦੇ ਜ਼ਰੀਏ ਪੰਜ ਆਉਂਸ ਤੱਕ ਵਾਸਪੀਕਰਣ ਹੋ ਜਾਂਦਾ ਹੈ ਭਾਰ ਸਰੀਰ ਦਾ ਭਾਰ ਘਟ ਜਾਂਦਾ ਹੈ।

ਚੇਤਨਾ ਕੇਂਦਰ ਜਿਸਤਰਾਂ ਸੁਣਨਾ, ਮਹਿਸੂਸ ਕਰਨਾ, ਸੁੰਘਣਾ, ਚੱਖਣਾ ਆਦਿ ਕੰਮ ਬੰਦ ਕਰ ਦਿੰਦੇ ਹਨ।

ਪਰੰਤੂ ਸੁਣਨ ਅਤੇ ਮਹਿਸੂਸ ਕਰਨ ਵਾਲੇ ਕੇਂਦਰ ਡੂੰਘੀ ਨੀਂਦ ਨਹੀ ਜਾਂਦੇ। ਉਹ ਹਲਕੀ ਨੀਦ ਵਿੱਚ ਰਹਿੰਦੇ ਹਨ। ਇਹੋ ਕਾਰਨ ਹੈ ਕਿ ਅਸੀ ਕਿਸੇ ਨੂੰ ਛੂਹਣ, ਆਵਾਜ਼ ਦੁਆਰਾ, ਅਸਾਨੀ ਨਾਲ ਜਗਾ ਸਕਦੇ ਹਾਂ। ਨੀਦ ਇੱਕ ਅਜਿਹੀ ਲੁਭਾਉਣੀ ਸਰੀਰਕ ਅਵਸਥਾ ਹੈ ਕਿ ਇਸ ਚੋ ਬਾਹਰ ਆਉਣ ਨੂੰ ਘੱਟ ਹੀ ਮਨ ਕਰਦਾ ਹੈ। ਅਜੇ ਬਹੁਤ ਕੁਝ ਅਜਿਹਾ ਪਿਆ ਹੈ ਜਿਸਨੂੰ ਪੜਤਾਲਣ ਲਈ ਯਤਨ ਹੋ ਰਹੇ ਹਨ। ਨੀਦ ਸਬੰਧੀ ਅਜੇ ਹੋਰ ਬਹੁਤ ਸਾਰੇ ਅਜ਼ੀਬ ਉਤਰ ਭਾਲੇ ਜਾਣ ਦੀਆਂ ਬਹੁਤ ਸਭਾਵਨਾਵਾਂ ਹਨ।

---

## ਰੱਬ ਨੂੰ ਮੰਨਣ ਵਾਲੇ ਵਿਗਿਆਨੀਆਂ ਨੂੰ ਇਕ ਸੁਆਲ

ਆਈਨਸਟਾਈਨ ਦੀ ਮਸ਼ਹੂਰ ਥਿਊਰੀ ਅਨੁਸਾਰ

E = Mc2

E = Energy,

M = Mass

C = Velocity of light (Constant)

E & M

ਜੇਕਰ ਮਾਸ (ਪੁੰਜ) ਸਿਫਰ ਹੈ ਤਾਂ Energy (ਊਰਜਾ) ਲਾਜ਼ਮੀ ਸਿਫਰ ਹੋਵੇਗੀ। ਜੇ ਮਾਸ ਹੈ ਤਾਂ Energy ਹੋ ਸਕਦੀ ਹੈ ਪਰ ਜਿਹੜੇ ਲੋਕ ਪ੍ਰਮਾਤਮਾਂ ਨੂੰ ਮੰਨਦੇ ਹਨ ਉਨ੍ਹਾਂ ਅਨੁਸਾਰ ਪ੍ਰਮਾਤਮਾਂ ਦਾ ਕੋਈ ਰੰਗ ਰੂਪ ਨਹੀ। ਇਸ ਲਈ ਪ੍ਰਮਾਤਮਾਂ ਦਾ ਮਾਸ ਜ਼ੀਰੋ ਹੋਇਆ ਜੇ ਮਾਸ ਜ਼ੀਰੋ ਹੋਇਆ ਤਾਂ Energy ਲਾਜ਼ਮੀ ਜ਼ੀਰੋ ਹੋਵੇਗੀ ਹੁਣ ਦੱਸੋ ਪ੍ਰਮਾਤਮਾਂ ਸਰਬਸ਼ਕਤੀਮਾਨ ਕਿਵੇਂ ਹੋਇਆ ?

*ਇੰਜ : ਭਜਨ ਸਿੰਘ ਬਰਾੜ*

ਬਹਿਸ ਜਾਰੀ ਹੈ

# ਅਖੌਤੀ ਬਿੱਗ ਬੈਂਗ ਧਮਾਕੇ ਦੇ ਪ੍ਰਯੋਗ ਦੀ ਕਹਾਣੀ

## ਜੌਹਨ ਬੋਸਲੇ ਦੀ ਜ਼ੁਬਾਨੀ

### ਸਮੇਂ ਦੀ ਸਖਤ ਪ੍ਰੀਖਿਆ

*(ਮਨੁੱਖ ਆਦਿ ਕਾਲ ਤੋਂ ਹੀ ਬ੍ਰਹਿਮੰਡ ਦੇ ਪੈਦਾ ਹੋਣ ਦੀ ਕਹਾਣੀ ਜਾਣਨ ਲਈ ਤਾਂਘ ਰਿਹਾ ਹੈ। ਵਿਗਿਆਨ ਨੇ ਸਾਡੇ ਸਾਹਮਣੇ ਕੁਦਰਤ ਦੇ ਕਈ ਭੇਦ ਖੋਹਲੇ ਹਨ ਅਤੇ ਕਈ ਖੋਹਲਣ ਲਈ ਯਤਨਸ਼ੀਲ ਹੈ, ਆਸ ਹੈ ਕਿ ਭਵਿਖ ਵਿੱਚ ਅਸੀ ਕੁਦਰਤ ਬਾਰੇ ਹੋਰ ਵਧੇਰੇ ਜਾਣ ਜਾਵਾਂਗੇ। ਬ੍ਰਹਿਮੰਡ ਦੀ ਉਤਪਤੀ ਦਾ ਦੈਵੀ-ਸਿਧਾਂਤ ਰੱਦ ਹੋ ਚੁਕਿਆ ਹੈ। ਵਿਗਿਆਨ ਦੀ ਮੌਜੂਦਾ ਜਾਣਕਾਰੀ ਅਨੁਸਾਰ ਵਿਗਿਆਨੀਆਂ ਨੇ ਬ੍ਰਹਿਮੰਡ ਦੀ ਉਤਪਤੀ ਸੰਬੰਧੀ ਵਿਭਿੰਨ ਥਿਊਰੀਆਂ ਦਿੱਤੀਆਂ ਹਨ, ਭਵਿੱਖ ਵਿਚ ਵਧੇਰੇ ਜਾਣਕਾਰੀ ਦੇ ਪ੍ਰਾਪਤ ਹੋਣ ਨਾਲ ਕੋਈ ਇੱਕ ਥਿਊਰੀ ਸਿਧਾਂਤ ਬਣ ਜਾਵੇਗੀ। ਅਜੇ ਵਿਗਿਆਨੀ ਆਪਸ ਵਿਚ ਦਲੀਲਬਾਜੀ ਕਰ ਰਹੇ ਹਨ। ਇਸ ਸੰਬੰਧ ਵਿੱਚ ਅਸੀ ਐਸ. ਐਸ. ਆਜਾਦ, ਸੁਖਪਾਲ ਸੰਘੇੜਾ ਦੇ ਲੇਖ ਅਤੇ ਡਾ. ਪਰਮਜੀਤ ਸਿੰਘ ਗੁਰਾਇਆਂ ਨਾਲ ਮੁਲਾਕਾਤ ਛਾਪ ਚੁੱਕੇ ਹਾਂ। ਇਸ ਅੰਕ ਵਿੱਚ ਕੁਝ ਹੋਰ ਵਿਚਾਰ ਛਾਪੇ ਜਾ ਰਹੇ ਹਨ। ਅਦਾਰਾ ਤਰਕਸ਼ੀਲ ਇਸ ਗੱਲ ਤੇ ਤੱਸਲੀਬਰੀ ਖੁਸ਼ੀ ਪ੍ਰਗਟ ਕਰਦਾ ਹੈ ਕਿ ਤਰਕਸ਼ੀਲ ਦੇ ਪਾਠਕ ਵਿਗਿਆਨਕ ਮਸਲਿਆਂ ਪ੍ਰਤੀ ਚੇਤੰਨ ਹਨ ਅਤੇ ਮਸਲੇ ਦੀ ਤਹਿ ਤੱਕ ਜਾਣ ਦੀ ਤਾਘ ਰੱਖਦੇ ਹਨ)*

ਸਵਿਟਜਰਲੈਂਡ ਦੇ ਦੱਖਣੀ ਪੱਛਮੀ ਕੋਨੇ 'ਚ ਚੀਜਾਂ ਬਿਲਕੁਲ ਉਵੇਂ ਨਹੀ ਹਨ ਜਿਵੇਂ ਆਮ ਤੌਰ ਤੇ ਦਿਖਾਈ ਦਿੰਦੀਆਂ ਹਨ। ਇਸ ਧਰਾਤਲ ਤੇ ਨਜ਼ਰ ਮਾਰਿਆਂ ਇਹ ਸਾਧਾਰਣ ਦਿਖਈ ਦਿੰਦੀਆਂ ਹਨ। ਐਲਪਸ ਦੇ ਜੂਰਾ ਪਹਾੜਾਂ ਦੇ ਪ੍ਰਛਾਵੇਂ ਹੇਠ, ਯੂਰਪ ਦਾ ਸਭ ਤੋਂ ਪਿਆਰਾ ਸ਼ਹਿਰ ਜਨੇਵਾ, ਅਦਭੁਤ ਸੁੰਦਰ ਝੀਲ ਦੇ ਪੱਛਮੀ ਕਿਨਾਰੇ ਤੇ ਸਥਿਤ ਹੈ। ਪੂਰਬ ਵੱਲ 60 ਮੀਲ ਦੀ ਦੂਰੀ ਤੇ ਮੌਂਟ ਬਲਾਕ ਦੀ ਬਰਫਾਂ ਲੱਦੀ ਚੋਟੀ ਸੂਰਜ ਚੜ੍ਹਨ ਨਾਲ ਚਮਕਦੀ ਹੈ। ਇਸ ਵਿਸ਼ਾਲ ਝੀਲ ਦਾ ਮੱਧਵਰਤੀ ਹਿੱਸਾ ਇਕ ਪਾਸੇ ਬਹੁ-ਮੰਜਲੀਆਂ ਇਮਾਰਤਾਂ, ਪਾਲਿਸ ਡੇਸ ਨੇਸ਼ਨਜ, ਕੌਮਾਂਤਰੀ ਸੰਗਠਨਾਂ ਜਿਵੇਂ ਰੈਡ ਕਰਾਸ ਤੇ ਦਿਲਕਸ਼ ਜਨਤਕ ਬਾਗ ਨਾਲ ਘਿਰਿਆ ਹੋਇਆ ਹੈ। ਸਮੁੱਚੀ ਦਿੱਖ ਇਤਨੀ ਸੁਰੱਖਿਅਤ ਹੈ ਕਿ ਅਮੀਰ ਤੇ ਸੱਭਿਅਕ, ਕਮਜ਼ੋਰ, ਨਿਮਨ ਤੇ ਸਾਧਾਰਨ ਮਿਲਵਰਤਣ ਵਾਲੇ ਜਿਵੇਂ ਕਿਸੇ ਸ਼ਾਹੀ ਫਰਮਾਨ ਰਾਹੀਂ ਮੁਕਤ ਹੋ ਗਏ ਹੋਣ।

ਜਨੇਵਾ ਦੀ ਸਭ ਤੋਂ ਅਹਿਮ ਤੇ ਘੱਟ ਜਾਣੀ ਜਾਂਦੀ ਖਿੱਚ ਪਾਊ ਥਾਂ ਕਸਬੇ ਦੀਆਂ ਹੱਦਾਂ ਤੋਂ ਕੁਝ ਮੀਲ ਦੂਰ ਸਥਿਤ ਹੈ। ਸ਼ਹਿਰ ਦੇ ਦਿਲ ਵਿੱਚੋਂ ਦੀ ਪੱਛਮੀ ਪਾਸੇ ਵੱਲ ਰੂਏ ਡੀ ਲਾ ਸਰਵੇਟੇ ਉਤੇ ਜਾਉਂ ਤਾਂ ਤੁਸੀ ਜਲਦੀ ਹੀ ਛੋਟੇ ਜਿਹੇ ਮੈਰਿਨ ਕਸਬੇ ਦੇ ਪਿੰਡ ਵਿਚ ਕੋਇਨਟਰਿਨ ਕੌਮਾਂਤਰੀ ਹਵਾਈ ਅੱਡਾ ਲੰਘ ਕੇ ਪਹੁੰਚ ਜਾਉਗੇ। ਬਿਲਕੁਲ ਸਾਹਮਣੇ ਫਰਾਂਸ ਤੇ ਸਵਿਜਰਲੈਂਡ ਦੀ ਸਰਹੱਦ ਹੈ।

ਤੁਹਾਡੇ ਖੱਬੇ ਹੱਥ ਇਕ ਚੇਨ ਲਿੰਕ ਫੈਂਸ ਹੈ ਜਿਸ ਦੇ ਪਿੱਛੇ ਵੇਖਣ 'ਚ ਇਕ ਤਕਨੀਕੀ ਕਾਲਜ ਦੇ ਕੈਂਪਸ ਵਰਗੀ ਇਮਾਰਤ ਦਿਖਾਈ ਦਿੰਦੀ ਹੈ। ਸੱਜੇ ਹੱਥ ਆਰਾਮਦਾਇਕ ਫਾਰਮ, ਖੇਤ ਤੇ ਪਿੰਡ ਦਿਖਾਈ ਦਿੰਦੇ ਹਨ। ਪਰੰਤੂ ਤੁਹਾਡੇ ਪੈਰਾਂ ਦੇ 100 ਗਜ ਹੇਠਾਂ ਧਰਤੀ ਦੀ ਸੱਭ ਤੋਂ ਵੱਡੀ ਮਸ਼ੀਨ ਸਥਿਤ ਹੈ। ਜਿਸ ਨੂੰ ਪਾਰਟੀਕਲ ਐਕਸੈਲਰੇਟਰ (ਕਣ ਗਤੀਵਰਧਕ ਯੰਤਰ) ਆਖਿਆ ਜਾਂਦਾ ਹੈ ਜੋ Cern ਵੱਲੋਂ ਚਲਾਇਆ ਜਾ ਰਿਹਾ ਹੈ। ਸਰਨ (Cern) ਯੂਰਪੀਅਨ ਕੌਂਸਲ ਦੀ ਨਿਊਕਲੀਅਰ ਖੋਜ ਸੰਸਥਾ ਦਾ ਫਰਾਂਸੀਸੀ ਨਾਮ ਹੈ ਜਿਸ ਨੇ ਆਪਣਾ ਦਫਤਰੀ ਨਾਮ ਬਦਲਕੇ 'ਯੂਰਪੀਅਨ ਆਰਗੇਨਾਈਜੇਸ਼ਨ ਫਾਰ ਪਾਰਟੀਕਲ ਫਿਜਿਕਸ' ਰੱਖ ਲਿਆ ਹੈ ਤਾਂ ਕਿ ਯੂਰਪ ਗਿਰ ਨਿਊਕਲੀਅਰ ਸ਼ਬਦ ਦੇ ਕਾਲੇ ਧੱਬੇ ਤੋਂ ਬੱਚਿਆ ਜਾ ਸਕੇ।

ਇਸ ਕਣ ਐਕਸੈਲਰੇਟਰ ਵਿਚ ਪਦਾਰਥ ਤੇ ਊਰਜਾ ਇਕ ਦੂਜੇ ਨਾਲ ਇੰਨ੍ਹੀ ਤੀਬਰਤਾ ਨਾਲ ਸਰਸਪਰ ਕ੍ਰਿਆ ਕਰਦੇ ਹਨ ਤੇ ਇਸ ਦੇ ਨਿਊਕਲਸ ਵਿਸਫੋਟ ਦੀ ਤੁਲਨਾ ਟੋਪੀ ਵਾਲੀ ਬੰਦੂਕ ਦੇ ਅਚਾਨਕ ਚੱਲਣ ਨਾਲ ਕੀਤੀ ਜਾ ਸਕਦੀ ਹੈ। ਕਹਿੰਦੇ ਇਸ ਐਕਸੈਲਰੇਟਰ ਵਿਚ ਪਦਾਰਥ ਦੇ ਉਹ ਰੂਪ ਜੀਵਤ ਹਨ ਜੋ ਬ੍ਰਹਿਮੰਡ ਤੋਂ ਪਹਿਲਾਂ ਤੇ ਆਖਰੀ ਸਨ ਜੋ ਨਸ਼ਟ ਹੋ ਗਏ। ਕੁਝ ਵਿਗਿਆਨੀਆਂ ਅਨੁਸਾਰ ਸੈਕਿੰਡ ਦੇ ਖਰਬਵੇਂ ਤੋਂ ਖਰਬਵੇਂ ਹਿੱਸੇ ਦੌਰਾਨ ਮਹਾਂ ਵਿਸਫੋਟ (ਬਿਗ ਬੈਂਗ) ਤੋਂ ਬਾਅਦ ਪਦਾਰਥ, ਊਰਜਾ, ਬ੍ਰਹਿਮੰਡ ਤੇ ਸਰਿਸ਼ਟੀ ਦੇ ਨਿਯਮਾਂ ਨੂੰ ਅਖੌਤੀ ਤੌਰ ਤੇ ਹੋਂਦ 'ਚ ਲਿਆਂਦਾ ਗਿਆ ਹੈ।

ਇਹ ਇਕ ਦ੍ਰਿਸ਼ ਹੈ ਜੇ ਤੁਸੀ ਬਿਗ ਬੈਂਗ ਸਿਧਾਂਤ 'ਚ ਵਿਸ਼ਵਾਸ਼ ਰੱਖਦੇ ਹੋ। ਜੇ ਤੁਸੀ ਵਿਸ਼ਵਾਸ਼ ਨਹੀ ਰੱਖਦੇ ਤਾਂ ਇਹ ਇਕ ਬਹੁਤ ਵਧੀਆ ਕੀਮਤੀ ਇਲੈਕਟਰੋਨਾਂ ਤੇ ਪੋਜੀਟ੍ਰੋਨਾਂ ਨੂੰ ਬਹੁਤ ਵੱਡੀ ਪੱਧਰ ਤੇ ਭੂਮੀਗਤ ਗੋਲਈਦਾਰ ਟਿਊਬ ਵਿਚ ਬਹੁਤ ਤੇਜ਼ ਦੌੜਾਉਣ ਵਾਲਾ ਜੰਤਰ ਹੈ। ਜਿਹੜਾ ਅਰਬਾਂ ਡਾਲਰ ਖਰਚਕੇ ਤੇ ਹਜ਼ਾਰਾਂ ਕੰਮ ਦਿਹਾੜੀਆਂ ਦੀ ਮਿਹਨਤ ਨਾਲ ਉਸਾਰਿਆਂ ਗਿਆ ਹੈ।

ਜਨੇਵਾ ਵਰਗੇ ਇਕ ਬਹੁਤ ਵੱਡੇ ਐਕਸੈਲਰੇਟਰ ਵਰਗੀਆਂ ਤਜਰਬੇ ਕਰਨ ਲਈ ਹੋਰ ਅਨੇਕਾਂ ਪ੍ਰਯੋਗਸ਼ਾਲਾਵਾਂ ਭੌਤਿਕ ਕਣ ਵਿਗਿਆਨੀਆਂ ਲਈ ਬਣੀਆਂ ਹੋਈਆਂ ਹਨ ਜਿਥੇ ਭੌਤਿਕ ਵਿਗਿਆਨੀ ਐਟਮ ਦੀਆਂ ਬਾਰੀਕ ਤੋਂ ਬਾਰੀਕ ਪਰਤਾਂ ਲਾਹੁੰਦੇ ਚਲੇ ਗਏ ਤੇ ਉਸ ਡੂੰਘੇਰੀ ਥਾਂ ਪਹੁੰਚ ਗਏ ਜਿਥੇ ਮੁੱਢਲੀ ਸਮੁੱਚਤਾ ਤੋਂ ਨਿਊਕਲਸ ਬਣਾਉਂਦੀ ਹੈ। ਕਈ ਭੌਤਿਕ ਵਿਗਿਆਨੀਆਂ ਦਾ ਵਿਸ਼ਵਾਸ਼ ਹੈ ਕਿ ਬਿਗ ਬੈਂਗ ਦੇ ਭੇਤ ਨੂੰ ਨਿਊਕਲਸ ਛੁਪਾਈ ਬੈਠਾ ਹੈ। ਭਾਵੇਂ ਕਿ ਵੱਡੇ ਵਜੂਦ ਦੀਆਂ ਕੀਮਤੀ ਮਸ਼ੀਨਾਂ ਦੇ ਬਾਵਜੂਦ ਉਹ ਅੰਤਮ ਦਰਵਾਜ਼ਾ ਖੋਲ੍ਹਣ ਦੀ ਸਮੱਰਥਾ ਨਹੀ ਰੱਖਦੇ।

### ਅੱਗ ਦੀ ਅਗਨ-ਪ੍ਰੀਖਿਆ

ਸਰਨ (Cern) ਮਸ਼ੀਨ ਤੇ ਸਮਾਂ ਬਹੁਤ ਕੀਮਤੀ ਹੈ। ਬਹੁਤੇ ਯੂਰਪੀ ਦੇਸ਼ਾਂ ਸੰਯੁਕਤ ਰਾਜ ਅਮਰੀਕਾ, ਸੋਵੀਅਤ ਯੂਨੀਅਨ ਤੇ ਚੀਨ ਦੇ ਭੌਤਿਕ ਵਿਗਿਆਨੀ ਮੁਕਾਬਲੇਬਾਜੀ ਵਿੱਚ ਪਏ ਹੋਏ ਹਨ ਕਿ ਐਟਮ ਦੇ ਅੰਦਰੂਨੀ ਢਾਂਚੇ ਨੂੰ ਡੂੰਘਾਈ ਨਾਲ ਫਰੋਲਿਆ ਜਾ ਸਕੇ ਜੋ ਕਿ ਆਪਣੇ ਆਪ ਵਿੱਚ ਇਕ ਬ੍ਰਹਿਮੰਡ ਹੈ ਤੇ ਧਰਤੀ ਦੀ ਰੋਜ਼ਾਨਾ ਜਿੰਦਗੀ ਤੋਂ ਇਤਨਾ ਪਰ੍ਹੇ ਹੈ ਜਿਵੇਂ ਆਕਾਸ਼ ਦੇ ਕਿਨਾਰੇ 'ਤੇ ਕੁਅਰਕ ਹੋਵੇ। ਐਕਸੈਲਰੇਟਰ ਨੂੰ ਪਹਿਲਾਂ ਐਟਮ ਨੂੰ ਨਸ਼ਟ ਕਰਨ ਵਾਲਾ ਆਖਿਆ ਜਾਂਦਾ ਸੀ ਪਰੰਤੂ ਹੁਣ ਐਟਮ ਤੋਂ ਵੀ ਵੱਧ ਮਹੀਨ, ਕਿਤੇ ਵੱਧ ਊਰਜਾ ਭਰਪੂਰ ਕਣਾਂ ਦੀ ਭਾਲ ਜਾਰੀ ਹੈ।

ਇਹ ਸਿਧਾਂਤਕ ਤੌਰ ਤੇ ਅਜਿਹੀ ਵਿਧੀ ਹੈ ਜੋ ਭੌਤਿਕ ਵਿਗਿਆਨੀਆਂ ਨੂੰ ਬਿਗ ਬੈਂਗ ਦੇ ਸਮੇਂ ਦੇ ਪਿਛੋਕੜ 'ਚ ਯਤਰਾ ਕਰਨ ਦੀ ਖੁੱਲ ਦਿੰਦੀ ਹੈ। ਇਹ ਸਰਨ (Cern) ਮਸ਼ੀਨ ਮੀਲਾਂ ਤੱਕ ਭੂਮੀਗਤ ਰਸਤਿਆਂ ਵਿਚ



ਫੈਲੀ ਹੋਈ ਹੈ ਜੋ ਜੂਰਾ ਪਹਾੜ ਦੇ ਵਿੱਚੋਂ ਦੀ ਲੰਘਦੀ ਹੈ। ਇਹ ਮਸ਼ੀਨ 30,000 ਖਰਬ ਡਿਗਰੀ ਸੈਲਸੀਅਸ ਤਾਪਮਾਨ ਉਤਪੰਨ ਕਰਨ ਦੇ ਯੋਗ ਹੈ। ਇਸਦੇ ਡੀਜ਼ਾਈਨਰਾਂ ਦਾ ਦਾਅਵਾ ਹੈ ਕਿ ਇਹ ਤਾਪਮਾਨ ਉਨ੍ਹਾਂ ਹਾਲਤਾਂ ਦੇ ਤਾਪਮਾਨ ਜਿੰਨਾਂ ਹੈ ਜੋ ਮੁਢਲੇ ਅਗਨ ਗੋਲੇ (ਬਿਗ ਬੈਂਗ) ਦੇ ਮਹਾਂ ਧਮਾਕੇ ਬਾਅਦ ਪੈਦਾ ਹੋਇਆ ਸੀ।

1989 ਵਿੱਚ ਇਕ ਪਤਝੜ ਦੀ ਸਵੇਰ ਮੈਂ ਇਸ ਨੂੰ ਵੇਖਣ ਲਈ ਵੀਨਸ ਹਾਟਨ, ਲਾਲ ਰੰਗ ਵਾਲੇ ਖੁਸ਼ ਮਿਜਾਜ ਅੰਗਰੇਜ, ਜੋ ਰੋਜਾਨਾ ਕਾਰਜ ਭਾਰ ਦਾ ਇਨਚਾਰਜ ਸੀ, ਨਾਲ ਗਿਆ। ਮੈਂ ਖੁਸ਼ਕਿਸਮਤ ਸੀ ਕਿਉਂਕਿ ਦਰਸ਼ਕਾਂ ਨੂੰ ਕਦੀ ਵੀ ਇਹਨੂੰ ਦੇਖਣ ਦੀ ਆਗਿਆ ਨਹੀ ਸੀ। ਅਕਸਰ ਮਸ਼ੀਨ ਲਗਾਤਾਰ ਕਈ ਹਫਤਿਆਂ ਲਈ ਚੱਲਦੀ ਸੀ ਤੇ ਉਸ ਵਿਚੋਂ ਬਹੁਤ ਹੀ ਥੋੜੀ ਤੱਤ ਰੂਪ ਵਿਚ ਘਾਤਕ ਕਿਰਨਹਾਟ ਉਪਜਦੀ ਸੀ ਜੋ ਥੋੜਾ ਮਾਰੂ ਪ੍ਰਭਾਵ ਪਾਉਂਦੀ ਸੀ। ਹੁਣੇ ਹੀ ਐਕਸੈਲਰੇਟਰ (ਮਸ਼ੀਨ) ਨੂੰ ਕਰੀਬ 45 ਮਿੰਟ ਲਈ ਮੁਰੰਮਤ ਕਰਨ ਲਈ ਬੰਦ ਕੀਤਾ ਗਿਆ ਸੀ। ਸਾਡੇ ਕੋਲ ਛੇਤੀ ਚੈਣ ਦੇਖਣ ਦਾ ਸਮਾਂ ਨਹੀ ਸੀ। ਅਸੀ ਛਾਲ ਮਾਰਕੇ ਛੋਟੀ ਕਾਰ ਵਿਚ ਚੜ੍ਹ ਗਏ ਤੇ 30 ਮੰਜ਼ਿਲਾਂ ਹੇਠਾਂ ਚਲੇ ਗਏ। ਇਹ ਵਿਸ਼ਾਲ ਸੁਰੱਖਿਆ ਪ੍ਰਣਾਲੀ, ਸਟੀਲ ਦੇ ਦਰਵਾਜਿਆਂ ਵਾਲੀ ਇਲੈਕਟਰੋਨਿਕ ਚਾਬੀਆਂ ਨਾਲ ਖੁੱਲ੍ਹਦੀ ਸੀ। ਇਸ ਦੀ ਬਣਤਰ ਅਜਿਹੀ ਸੀ ਕਿ ਚੱਲਣ ਦੌਰਾਨ ਮਨੁੱਖਾਂ ਨੂੰ ਬਾਹਰ ਰੱਖੇ। ਹਾਟਨ ਇਸ ਕੰਮ ਵਿਚ ਲੱਗਿਆ ਹੋਇਆ ਸੀ।

ਹਾਟਨ ਨੇ ਕਿਹਾ, "ਇਹ ਬਹੁਤ ਵਧੀਆ ਤੇ ਸੁਰੱਖਿਅਤ ਪ੍ਰਣਾਲੀ ਹੈ" ਉਸ ਨੇ ਮੁਸਕਰਾਹਟ ਦਿੱਤੇ ਬਗੈਰ ਮੇਰੇ ਵੱਲ ਨਜ਼ਰ ਮਾਰਦੇ ਹੋਏ ਫੇਰ ਆਖਿਆ, "ਤੁਸੀ ਮਹੱਤਵਪੂਰਨ ਸਮੇਂ ਅਹਿਮ ਤੇ ਪ੍ਰੋਤਸਾਹਤ ਵਿਅਕਤੀ ਹੋ।"

ਅਸੀ ਚਮਕਦਾਰ ਕੰਕਰੀਟ ਲੀਹ ਵਾਲੀ ਗੁਫਾ 'ਚ ਚਲਦੇ ਗਏ, ਸਾਡੇ ਸਾਹਮਣੇ ਪਿਆ ਇਹ ਸਮੁੱਚਾ ਸੰਸਾਰ ਦੇਖਣ 'ਚ ਪਲਾਸਟਿਕ ਦੇ ਖਿਡਾਉਣਿਆਂ ਵਰਗਾ ਲੱਗਦਾ ਸੀ। ਜੋ ਵੰਨ ਸੁਵੰਨੀਆਂ, ਵੱਖੋ ਵੱਖਰੀਆਂ ਸ਼ਕਲਾਂ 'ਚ ਬਦਲਿਆ ਜਾ ਸਕਦਾ ਸੀ ਜਿੰਦਾਂ ਇਕ ਲੜਾਕੂ ਟੈਂਕ ਭਾਰੀ ਭਰਕਮ ਮਸ਼ੀਨ ਦਾ ਇਕ ਹਿੱਸਾ ਹੋਵੇ। ਐਕਸੈਲਰੇਟਰ ਦੀ ਕਿਰਨ ਦੀ ਨਲੀ ਅੱਗੇ ਵਿਛੀ ਹੋਈ ਸੀ ਜਿਹੜੀ ਦਿਲਕਸ਼ ਵਿੰਗ ਵਲੇਵਿਆਂ ਵਾਲੀ ਸੁਰੰਗ ਜੋ ਦੇਖਣ ਨੂੰ ਪਿਆਰੀ, ਲੁਭਾਉਣੀ ਤੇ ਕਾਰਜਸ਼ੀਲ ਸੀ। ਪੱਛਮੀ ਕਿਸਮ ਦੀ ਤਕਨੀਕੀ ਸਖਤਾਈ, ਸਾਦਗੀ ਭਰਪੂਰ 'ਤੇ ਸਟੀਲ ਦੇ ਸੱਪ ਵਰਗਾ ਮੰਤਰੀ ਬਿੰਬ ਪੇਸ਼ ਕਰਦੀ ਸੀ।

ਇਸ ਐਕਸੈਲਰੇਟਰ (ਗਤੀਵਰਧਕ ਯੰਤਰ) ਨੂੰ ਲੈਪ ਆਖਿਆ ਜਾਂਦਾ ਸੀ। ਇਹ ਦਿਉਕੱਦ ਇਲੈਕਟਰੋਨ ਤੇ ਪੋਜ਼ੀਟ੍ਰੋਨ ਕਣ-ਭਿੜਾਕੂ ਸੀ। ਇਸ ਦਾ 17 ਮੀਲ ਗੋਲਕਾਰ ਚੱਕਰ ਕਰੀਬ 360 ਫੁੱਟ ਡੂੰਘੀ ਧਰਾਤਲ ਤੇ ਬਣਿਆ ਹੋਇਆ ਸੀ। ਇਸ ਬਾਰੇ ਵਧਾ ਚੜ੍ਹਾ ਕੇ ਦੱਸਣਾ ਅਸੰਭਵ ਹੈ ਇਸ ਨੂੰ 431000 ਵਰਗ ਗਜ਼ ਦੀ ਕੰਕਰੀਟ ਤੇ 60,000 ਟਨ ਭਾਰੇ ਤਰ੍ਹਾਂ ਦੇ ਗੁੱਡਿਆਂ ਦੀ ਉਚਤਮ ਤਕਨੀਕ ਨਾਲ ਬਣਾਇਆ ਗਿਆ ਸੀ। ਇਸ ਅੰਦਰ ਵੱਧ ਤੋਂ ਵੱਧ 5000 ਵੱਡੇ ਬਿਜਲਈ ਚੁੰਬਕ ਲੱਗੇ ਸਨ ਜੋ ਇਲੈਕਟਰੋਨਾਂ ਤੇ ਪੋਜ਼ੀਟ੍ਰੋਨਾਂ ਨੂੰ ਧੱਕਦੇ ਹੋਏ ਤੇ ਅਗਵਾਈ ਦਿੰਦੇ ਕਣਾਂ ਨੂੰ ਧੁਰੇ ਦੁਆਲੇ ਤੇਜੀ ਨਾਲ ਘੁੰਮਾਉਂਦੇ ਸਨ 4000 ਮੀਲ ਲੰਬੀਆਂ ਬਿਜਲੀ ਦੀਆਂ ਤਾਰਾਂ ਕਰੀਬ 200 ਕੰਮਪਿਊਟਰ ਤੇ 4 ਮੈਨੂੰਮੈਂਟਲ ਡੀਟੈਕਟਰ ਤੇ ਹਰੇਕ ਦਾ ਵਜ਼ਨ 3000 ਟਨ ਸੀ। ਸੈਂਕੜਿਆਂ ਦੀ ਗਿਣਤੀ 'ਚ ਵਿਗਿਆਨੀ ਤੇ ਇੰਜਨੀਅਰ ਆਪਣੇ ਕਿੱਤਿਆਂ ਦੀ ਮੁਹਾਰਤ ਰੱਖਦੇ ਹੋਏ ਢੁਕਵੇਂ ਸਮੇਂ ਤੇ ਢੁਕਵਾਂ ਬਟਨ ਦਬਾਉਂਦੇ ਸਨ ਜੋ ਕੰਮਪਿਊਟਰਾਂ ਤੇ ਇਲੈਕਟਰੋਨਿਕ ਸੰਚਾਲਕਾਂ ਦੇ ਵਿਸ਼ਾਲ ਤਕਨੀਕੀ ਗੁੰਝਲਦਾਰ ਨੈਟਵਰਕ ਰਾਹੀ ਇਕ ਦੂਜੇ ਦੇ ਸੰਪਰਕ ਵਿੱਚ ਸਨ।

ਸਟੀਫਨ ਹਾਕਿੰਗਜ (ਇੰਗਲੈਂਡ ਦਾ ਪ੍ਰਸਿਧ ਬ੍ਰਹਿਮੰਡ ਵਿਗਿਆਨੀ ਤੇ ਲੱਖਾਂ ਦੀ ਗਿਣਤੀ 'ਚ ਵਿੱਕਣ ਵਾਲੀ ਕਿਤਾਬ ਸਮੇਂ ਦਾ ਸੰਖੇਪ ਇਤਿਹਾਸ ਦਾ ਲੇਖਕ, ਸੰਪਾ :) ਜੋ ਗਹਿਰੇ ਤੇ ਅਣਜਾਣੇ ਬ੍ਰਹਿਮੰਡ ਦੇ ਭੇਦਾਂ ਨੂੰ ਲੱਭਣ ਲਈ ਜੁਟਿਆ ਹੋਇਆ ਹੈ। ਸਟੀਫਨ ਹਾਕਿੰਗਜ਼ ਇਸ ਧਮਾਕੇ ਖੋਜ ਮਸ਼ੀਨ ਨੂੰ ਦੇਖ ਕੇ ਬੜਾ ਪ੍ਰਸੰਨ ਹੋਇਆ ਤੇ ਬੋਲਿਆ, "ਇਹ ਮਸ਼ੀਨ ਮੈਨੂੰ ਜੇਮਜ ਬੌਂਡ ਦੀਆਂ ਉਨ੍ਹਾਂ ਜਸੂਸੀ ਫਿਲਮਾਂ 'ਚ ਇਕ ਦੀ ਯਾਦ ਦਿਵਾਉਂਦੀ ਹੈ ਜਿਸ ਅੰਦਰ ਕੁਝ ਪਾਗਲ ਵਿਗਿਆਨੀ ਸੰਸਾਰ ਨੂੰ ਕਬਜੇ 'ਚ ਕਰਨ ਦੀ ਸਾਜਿਸ਼ ਘੜਦੇ ਹਨ।"

ਐਕਸੈਲਰੇਟਰ ਦੀ ਕਿਰਨ ਨਲੀ ਦੁਆਲੇ ਛੱੜਪੇ ਮਾਰਦੇ ਕਣ ਹੋਰ ਤੇਜ਼, ਹੋਰ ਤੇਜ਼ ਦੌੜਦੇ ਹਰੇਕ ਘੇਰੇ ਦੌਰਾਨ ਰੌਸ਼ਨੀ ਦੀ ਰਫਤਾਰ ਦੇ ਥੋੜਾ ਨਜ਼ਦੀਕ ਪਹੁੰਚ ਜਾਂਦੇ ਹਨ ਇਸ ਅਵਸਥਾ 'ਚ ਪਹੁੰਚਕੇ ਫਰਾਂਸ ਸਵਿਟਜਰਲੈਂਡ ਦੀ ਹੱਦ ਸੈਕਿੰਡ ਦੇ 50,000 ਵੇਂ ਹਿੱਸੇ ਦੌਰਨ ਪਾਰ ਕਰ ਲੈਂਦੇ ਹਨ। ਇਸ ਤੋਂ ਪਹਿਲਾਂ ਕਿ ਦੂਸਰੀ ਦਿਸ਼ਾ ਤੋਂ ਆਉਂਦੇ ਕਣ ਉਨ੍ਹਾਂ ਨਾਲ ਟਕਾਰਉਂਦੇ ਹਨ।

ਇਸ ਤਰ੍ਹਾਂ ਲੱਗਦਾ ਹੈ ਕਿ ਹਜ਼ਾਰਾਂ ਗੇਦਾਂ ਇਕ ਦੂਸਰੀ ਨਾਲ ਟਕਰਾ ਰਹੀਆਂ ਹੋਣ। ਇਹ ਭੇੜ ਇਨ੍ਹਾਂ ਜਬਰਦਸਤ ਹੁੰਦਾ ਹੈ ਕਿ ਹਰ ਤਰਫ ਮਲਬਾ ਖਿਲਰਦਾ ਹੈ। ਭੌਤਿਕ ਕਣ ਵਿਗਿਆਨੀਆਂ ਲਈ ਇਹ ਮਲਬਾ ਬਹੁਤ ਹੀ ਮਹੱਤਵਪੂਰਨ ਹੈ। ਨਵੇਂ ਰੂਪ 'ਚ ਉਤਪਨ ਹੋਏ ਕਣ ਜੋ ਕਦੇ ਵੀ ਬ੍ਰਹਿਮੰਡ 'ਹੋਂਦ 'ਚ ਨਹੀ ਹਨ ਜੋ ਉਤਪਤੀ ਤੋਂ ਝੱਟ ਪਹਿਲਾਂ ਹੋਂਦ 'ਚ ਹੋਣਗੇ। ਇਹ ਉਨ੍ਹਾਂ ਦੀ ਖੋਜ ਦੀ ਆਤਮਾਂ ਦਾ ਕੇਂਦਰੀ ਬਿੰਦੂ ਹੈ ਤੇ ਬ੍ਰਹਿਮੰਡ ਦੇ ਛੁਪੇ ਹੋਏ ਭੇਦਾਂ ਨੂੰ ਲੱਭਣ ਦੀ ਆਸ਼ਾ ਹੈ। ਜੇਕਰ ਤੁਸੀ ਬਿਗ ਬੈਂਗ ਦੇ ਧਾਰਨੀ ਹੋ। ਇਹ ਸਤਹ ਹੇਠ ਛੁਪੀ ਬ੍ਰਹਿਮੰਡ ਜਾਂ ਉਤਪਤੀ ਦੀ ਕਰਾਮਾਤ ਬਾਰੇ ਬਹੁਤ ਹੀ ਨਿਗੂਣੀ ਉਤੇਜਕ ਸਮਝ ਸੀ। ਇਹ ਹਵਾ 'ਚ ਤੇਲ ਤੇ ਮਸ਼ੀਨ ਦੀ ਗੰਧ ਸੀ। ਹੈਟਨ ਡਿਟੈਕਟਰ ਦੀ ਗਤੀਵਿਧੀ ਬਾਰੇ ਵਿਆਖਿਆ ਕਰਦਾ ਗਿਆ।

ਸਾਇਰਨ ਦੀ ਆਵਾਜ਼ ਆਈ, ਮਸ਼ੀਨ ਦੁਬਾਰਾ ਚੱਲਣ ਲਈ ਤਿਆਰ ਸੀ। ਸਾਡੇ ਬਾਹਰ ਜਾਣ ਦਾ ਸਮਾਂ ਆ ਗਿਆ। ਅਸੀ ਬਾਹਰ ਜਾਣ ਲਈ ਸੁਰੱਖਿਆ ਦਰਵਾਜਿਆਂ ਵਿੱਚੋਂ ਇਕ ਵੱਲ ਅੱਗੇ ਵਧੇ, ਇਹ ਵੇਖਣ 'ਚ ਬੈਂਕ ਦੇ ਡਾਟਦਾਰ ਦਰਵਾਜੇ ਨਾਲੋਂ ਵੀ ਭਾਰੇ ਸਨ ਇਹ ਬੰਦ ਹੋ ਕੇ ਜਾਮ ਹੋ ਗਏ ਸਨ। ਉਸ ਨੇ ਕਿਹਾ, "ਫਿਕਰ ਨਾ ਕਰੋ ਉਹ ਮਸ਼ੀਨ ਨਹੀ ਚਲਾ ਸਕਦੇ ਜਦੋਂ ਤੱਕ ਅਸੀ ਅੰਦਰ ਹਾਂ। ਇਕ ਪਲ ਫਿਰ ਦੂਸਰਾ ਪਲ ਬੀਤਿਆ, ਹਾਟਨ ਸਚਮੁੱਚ ਥੋੜਾ ਘਬਰਾਇਆ ਹੋਇਆ ਸੀ, ਉਸ ਨੇ ਟੈਲੀਫੋਨ ਚੁੱਕ ਕੇ ਕੰਟਰੋਲ ਰੂਮ ਨੂੰ ਕੀਤਾ ਤੇ ਅਸੀ ਥੋੜਾ ਇੰਤਜ਼ਾਰ ਕੀਤਾ।

ਅੱਧੀ ਮੀਲ ਦੂਰ ਕਿਸੇ ਨੇ ਦਰੁਸਤ ਬਟਨ ਦਬਾਇਆ, ਦਰਵਾਜਾ ਪੂਰਾ ਖੁੱਲ੍ਹ ਗਿਆ ਤੇ ਅਸੀ ਬਾਹਰ ਆ ਗਏ। ਮਸ਼ੀਨ ਦੁਬਾਰਾ ਚੱਲੀ ਤੇ ਮਿੰਟਾਂ 'ਚ ਕਣ ਚੁੰਬਕੀ ਟਿਊਬ ਦੁਆਲੇ ਘੁੰਮਦੇ ਹੋਏ ਬਿਗ ਬੈਂਗ ਦੀਆਂ ਧੁਨਾਂ ਕੱਢਣ ਲੱਗ ਪਏ। ਕੰਟਰੋਲ ਰੂਮ 'ਚ ਡੀਟੈਕਟਰਾਂ (ਖੋਜੀ ਯੰਤਰ) ਉਤੋਂ ਕੰਮਪਿਊਟਰ ਮੋਨੀਟਰ ਰੰਗੀਨ ਖਾਕੇ ਪੇਸ਼ ਕਰ ਰਹੇ ਸਨ ਤੇ ਰਿੰਗ ਨਾਲ ਦੋ ਨੁਕਤਿਆਂ ਉਤੇ ਅਰਧਚਾਲਕ (Subautomatic) ਹਾਲਤਾਂ ਸੰਚਾਲਕ ਸਨ। ਕੰਮਪਿਊਟਰ ਉਪਰੇਟਰਾਂ ਨੇ ਚੁੰਬਕੀ ਚੱਕਰਾਂ ਉਤੇ ਬਿਜਲੀ ਦਾ ਵਹਾਉ ਇਕਸਾਰ ਕੀਤਾ ਤੇ ਟਕਰਾਹਟਾਂ ਨੂੰ ਹੋਰ ਵੱਧ ਵਧਾਉਣ ਲਈ ਕਿਰਨਾਂ ਨੂੰ ਵਿਸ਼ੇਸ਼ ਦਿਸ਼ਾ 'ਚ ਸੇਧਤ ਕੀਤਾ। ਹਾਟਨ ਨੇ ਕਿਹਾ "ਐਕਸੈਲਰੇਟਰ ਨੂੰ ਚਲਾਉਣ ਦਾ ਕੰਮ ਬੜਾ ਫੁਰਤੀ ਵਾਲਾ ਹੈ ਤਾਂ ਕਿ ਵੱਖੋ ਵੱਖ ਹਿੱਸੇ ਇੱਕੋ ਸਮੇਂ ਸਮਾਨ ਚੱਲਣ, ਪਰੰਤੂ ਮਸ਼ੀਨ ਦਾ ਕੁਦਰਤੀ ਝੁਕਾਅ ਵਿਰੋਧੀ ਰੂਪ ਵਾਲਾ ਹੁੰਦਾ ਹੈ।" ਉਹ ਟਕਰਾਹਟਾਂ ਨੂੰ ਸੈਂਕੜੇ

ਗੁਣਾਂ ਹੋਰ ਵਧਾਉਣ ਦੀ ਕੋਸ਼ਿਸ਼ ਕਰ ਰਿਹਾ ਸੀ ਇਥੇ ਕੋਈ ਖੁੱਲ੍ਹ ਨਹੀ ਦਿੱਤੀ ਜਾਂਦੀ। ਉਸ ਨੂੰ ਲੋੜ ਸੀ ਦਰਜਨਾਂ ਅਗਨ ਧਮਾਕੇ ਕਰਦਾ ਹੋਇਆ ਸੈਂਕੜਿਆਂ ਹਜ਼ਾਰਾਂ ਹਿੱਸਿਆਂ ਨੂੰ ਆਪਸ ਵਿਚ ਤਰਤੀਬਬੱਧ ਰੱਖੇ। ਉਸ ਨੇ ਕਿਹਾ, "ਜਿਤਨਾਂ ਵੱਧ ਟਕਰਾਉ ਹੋਵੇਗਾ ਉਨ੍ਹਾਂ ਵੱਧ ਕਣਾਂ ਦੀ ਪ੍ਰਸਪਰ ਕ੍ਰਿਆ ਨੂੰ ਖੋਜਣਾ ਸੌਖਾਲਾ ਹੋਵੇਗਾ। " ਉਸ ਨੇ ਕਿਹਾ, "ਉਸ ਦੇ ਤਕਨੀਸ਼ੀਅਨ ਚੁੱਪ ਤੇ ਜਨੂੰਨੀ ਹਨ।" ਅਸੀ ਇਕ ਦੂਸਰੇ ਨਾਲ ਅਜਿਹੀ ਦੌੜ ਵਿੱਚ ਹਾਂ ਕਿ ਕੋਈ ਹੋਰ ਵੱਡਾ ਐਕਸੈਲਰੇਟਰ ਖੜੋਤ ਨੂੰ ਤੋੜਕੇ ਸਾਡੇ ਸਾਹਮਣੇ ਆ ਸਕਦਾ ਹੈ । ਸਾਡੀ ਰੋਟੀ ਰੋਜ਼ੀ, ਸਾਡਾ ਪੈਸਾ ਤੇ ਸਾਡੀ ਹੋਂਦ ਇਸ ਉਤੇ ਨਿਰਭਰ ਹੈ।

ਇਹ ਉਹੀ ਹੂ-ਬਹੂ ਦ੍ਰਿਸ਼ ਸੀ ਜੋ ਦੁਨੀਆਂ ਦੇ ਮੁੱਖ ਐਕਸੈਲਰੇਟਰ ਕੇਂਦਰਾਂ 'ਚ ਕਣਾਂ ਨੂੰ ਦੁੜਾਉਂਦਾ ਸੀ ਜਿਵੇਂ ਅਮਰੀਕਾ, ਯੂਰਪ, ਜਾਪਾਨ ਤੇ ਸੋਵੀਅਤ ਰੂਸ ਆਦਿ। ਇਕ ਵਾਰ ਮੈਨੂੰ ਲੰਬੀ ਆਈਸਲੈਂਡ ਦੀ ਬਰੁਕਹੈਵਨ ਨੈਸ਼ਨਲ ਪ੍ਰਯੋਗਸ਼ਾਲਾ ਦੇ ਡਾਇਰੈਕਟਰ ਨਿਕ ਸਾਈਮਨ ਨੇ ਦੱਸਿਆ ਸੀ। "ਇਹ ਫੁੱਟਬਾਲ ਦੀ ਖੇਡ ਦੀ ਤਰ੍ਹਾਂ ਹੈ, ਕਿਸੇ ਨੂੰ ਯਾਦ ਨਹੀ ਰਹਿੰਦਾ ਕੌਣ ਖੇਡ 'ਚ ਹਾਰਿਆ ਤੇ ਨਾ ਹੀ ਕੋਈ ਯਾਦ ਰੱਖਦਾ ਹੈ ਕਿ ਅਗਲੇ ਵਿਅਕਤੀ ਨੂੰ $E=Mc^2$ ਕਹਿਣਾ ਹੈ।"

## ਐਕਸੈਲਰੇਟਰ ਤਲਾਬ

ਇਕ ਐਕਸੈਲਰੇਟਰ ਚਲਾਉਣਾ ਤਕਰੀਬਨ ਪੌਕਟ ਬਿਲੀਅਰਡ ਖੇਡ ਖੇਡਣ ਦੇ ਬਰਾਬਰ ਹੈ। ਉਹ ਵੀ ਰਾਤ ਦੇ ਹਨੇਰੇ ਵਿਚ ਇਤਨੇ ਵੱਡੇ ਟੇਬਲ ਉਤੇ ਜਿਹੜਾ ਟੈਕਸਸ (ਸਟੇਟ) ਜਿੱਡਾ ਹੋਵੇ ਉਹ ਸੰਕੇਤਕ ਗਦਾਂ ਨਾਲ ਜਿਸ ਨੂੰ ਤੁਸੀ ਦੇਖ ਨਹੀ ਸਕਦੇ ਤੇ ਤੁਹਾਡਾ ਨਿਸ਼ਾਨਾ ਉਸ ਗੇਂਦ ਉਪਰ ਹੁੰਦਾ ਹੈ ਜੋ ਵਿਰੋਧੀ ਦਿਸ਼ਾ ਤੋਂ ਰੋਸ਼ਨੀ ਦੀ ਰਫਤਾਰ ਨਾਲ ਆਉਂਦੀ ਹੈ।

ਐਕਸੈਲਰੇਟਰ ਦੇ ਖਿਡਾਰੀਆਂ ਨੂੰ ਇਕ ਛੋਟਾ ਜਿਹਾ ਲਾਭ ਸੀ ਉਹ ਹਜਾਰ ਸੰਕੇਤਕ ਗੇਂਦਾਂ ਫੁੰਡ ਸਕਦੇ ਸਨ ਜੋ ਗੇਂਦਾਂ ਵੱਡੀ ਗਿਣਤੀ 'ਚ ਦੂਸਰੇ ਪਾਸਿਉ ਆਉਂਦੀਆਂ ਸਨ। ਜਿਆਦਾਤਰ ਨਿਸ਼ਾਨੇ ਅਸਫਲ ਜਾਂਦੇ ਕੁਝ ਲੱਗ ਵੀ ਜਾਂਦੇ ਸਨ। ਅੰਕਾਂ ਦਾ ਪਤਾ ਅਰਧ ਸਵੈਚਾਲਕ (Subautomatic) ਕਣਾਂ ਦੀ ਖੋਜ ਤੋਂ ਲੱਗਦਾ। ਇਹ ਉਸ ਊਰਜਾ ਤੋਂ ਪੈਦਾ ਹੁੰਦੇ ਜੋ ਟਕਰਾਵੀ ਸ਼ਕਤੀ ਤੋਂ ਪੈਦਾ ਹੁੰਦੀ ਹੈ। ਐਟਮ ਭਾਵੇਂ ਮਿਸ਼ਰਤ ਵਸਤਾਂ ਹੁੰਦੇ ਹਨ ਪ੍ਰੰਤੂ ਅਸਲੀਅਤ 'ਚ ਉਹ ਵਸਤਾਂ ਨਹੀ ਹੁੰਦੇ। ਉਨ੍ਹਾਂ ਤੱਤਾਂ, ਜਿੰਨ੍ਹਾਂ ਤੋਂ ਐਟਮ ਬਣਿਆ ਉਹ ਤੱਤ ਵੱਡੀ ਪੱਧਰ ਤੇ ਮੌਜੂਦ ਹਨ। ਪਰ ਇਹ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਅਸੀ ਉਨ੍ਹਾਂ ਦੀ ਅਵਸਥਾ ਦਾ ਨਿਰੀਖਣ ਕਰਦੇ ਹਾਂ। ਐਕਸੈਲਰੇਟਰ ਤਲਾਬ 'ਚ ਹਮੇਸ਼ਾ ਖਿਲਾੜੀ 8 ਗੇਂਦਾਂ ਦੇ ਪਿਛੇ ਪਏ ਰਹਿੰਦੇ ਹਨ। ਜਿੰਨੇ ਭਰਮਾਊ ਉਹ ਹਨ ਇਕ ਐਟਮ ਦੇ ਹਿੱਸਿਆਂ ਦਾ ਇਕ ਉਚਤਰਾ ਤਾਪਮਾਨ ਉਤੇ ਅੰਕਿਤ ਪੁਸ਼ਟੀ ਦਾ ਹੂ-ਬਹੂ ਵਰਤਾਰਾ ਪੇਸ਼ ਕਰਦਾ ਹੈ ਜੋ ਵਿਗਿਆਨਕ ਅਧਿਐਨ ਲਈ ਕਾਰਗਰ ਹੈ। ਜਦੋਂ ਇਸ ਖੇਡ ਦੀਆਂ ਢੇਰੀਆਂ ਹੋਰ ਉਚੀਆਂ ਹੁੰਦੀਆਂ ਹਨ। ਤਦ ਐਕਸੈਲਰੇਟਰ ਦੇ ਤਲਾਬ ਦੇ ਖਿਡਾਰੀ, ਵੱਡੀਆਂ ਤੋਂ ਵੱਡੀਆਂ ਮਸ਼ੀਨਾਂ ਨਾਲ ਛੋਟੇ ਤੋਂ ਛੋਟਾ ਨਿਸ਼ਾਨਾਂ ਲਗਾਉਂਦੇ ਹਨ।

ਐਕਸੈਲਰੇਟਰ ਦਾ ਇਹੋ ਇਕ ਵਿਰੋਧਾਭਾਸ ਹੈ ਕਿ ਬ੍ਰਹਿਮੰਡ 'ਚ ਨਿੱਕੀ ਤੋਂ ਨਿੱਕੀ ਚੀਜ਼ ਦਾ ਨਿਰੀਖਣ ਕਰਨ ਲਈ ਵੱਡੀਆਂ ਤੋਂ ਵੱਡੀਆਂ ਮਸ਼ੀਨਾਂ ਚਾਹੀਦੀਆਂ ਹਨ। ਐਕਸੈਲਰੇਟਰ ਦੀ ਵਰਤੋਂ ਨਾਲ ਪਦਾਰਥ ਦੀ ਪਰਤ ਦਰ ਪਰਤ ਲਾਹਕੇ ਮੌਲੀਕਿਊਲਾਂ ਤੋਂ ਹੇਠਾਂ ਐਟਮਾਂ ਤੱਕ ਪਹੁੰਚਾਇਆ ਗਿਆ। ਪ੍ਰੰਤੂ ਐਟਮ ਤਾਂ ਉਸ ਵਕਤ ਪੈਦਾ ਹੋਏ ਜਦੋਂ ਬ੍ਰਹਿਮੰਡ 10,000 ਸਾਲ ਪੁਰਾਣਾ ਸੀ ਤੇ ਬਿਗ ਬੈਂਗ ਹਾਲਤਾਂ ਤੋਂ ਬਾਦ 'ਚ ਜੋ ਬ੍ਰਹਿਮੰਡੀ ਵਿਗਿਆਨੀਆਂ ਨੇ ਕਲਪਿਤ ਕੀਤੀਆਂ ਸਨ।ਇਸ ਬਨਾਉਟੀ ਉਧੇੜ ਵਰਤਾਰੇ 'ਚ ਮਸ਼ੀਨਾਂ ਨੇ ਐਟਮ ਦੇ ਨਿਊਕਲੀਅਸ ਨੂੰ ਹੋਰ ਡੂੰਘਾ ਪੁੱਟਕੇ ਇਸ ਅੰਦਰਲੇ ਪ੍ਰੋਟੋਨਾਂ ਤੇ ਨਿਊਟਰੋਨਾਂ ਨੂੰ ਵੱਖ ਕਰ ਲਿਆ ਜੋ ਉਸ ਅੰਦਰੂਨੀ ਢਾਂਚੇ ਨਾਲ ਬੱਝੇ ਹੋਏ ਸਨ ਅੱਗੋਂ ਇਹ ਢਾਂਚਾ ਮਜਬੂਤੀ ਕਅਰਕ ਕਣਾਂ ਨਾਲ ਬੱਝਿਆ ਹੋਇਆ ਸੀ। ਇਹ ਉਸ ਪਲ ਦੇ ਉਮੀਦਵਾਰ ਸੀ ਜੋ ਸੂਖਮਤਮ ਪਦਾਰਥਕ ਸਮੁੱਚਤਾ ਲਈ ਸੀ।

ਐਕਸੈਲਰੇਟਰ ਦਾ ਮੁੱਖ ਕਾਰਜ ਭਾਵੇਂ ਬਿਗ ਬੈਂਗ (ਮਹਾਂ ਵਿਸਫੋਟ) ਨੂੰ ਸਵੈ-ਸਿੱਧ ਕਰਨਾ ਹੋਵੇਗਾ। ਇੱਥੇ ਇਕ ਛੋਟੀ ਮੁਸ਼ਕਲ ਆਉਂਦੀ ਹੈ ਭਾਵੇ ਇਹ ਕੋਈ ਗੱਲ ਨਹੀ ਕਿਤਨੀ ਵੱਡੀ ਮਸ਼ੀਨ ਤੇ ਕਿਤਨੀ ਵਿਕਸਿਤ ਤਕਨੀਕ ਹੋਵੇ। ਆਮ ਤੌਰ ਤੇ ਧਰਤੀ ਉਤੇ ਬਿਗ ਬੈਂਗ ਦੀਆਂ ਬਨਾਉਟੀ ਊਰਜਾਵਾਂ ਅਚੰਭਾਜਨਕ ਹੋਣਗੀਆਂ।

## ਖੇਡ ਦਾ ਉਸਤਾਦ

ਇਸ ਮੁਸ਼ਕਲ ਨੇ ਐਕਸੈਲਰੇਟਰ ਬਣਾਉਣ ਵਾਲਿਆਂ ਦੇ ਕੰਮ 'ਚ ਕੋਈ ਵਿਘਨ ਨਹੀ ਪਾਇਆ। ਭੌਤਿਕ ਕਣ ਵਿਗਿਆਨੀਆਂ ਨੇ ਆਸਾਂ ਤੇ ਉਮੀਦਾਂ ਦੇ ਸਹਾਰੇ ਕਿ ਭੇਦ ਖੁਲ੍ਹਣਾ ਤਾਂ ਬੱਸ ਬਹੁਤ ਨੇੜੇ ਹੈ, ਵਿਗਿਆਨ ਤੇ ਤਕਨੀਕੀ ਹਕੀਕਤ ਦੇ ਸਖਤ ਠੰਡੇ ਤੱਥਾਂ ਤੋਂ ਬੇ-ਪ੍ਰਵਾਹ ਹੋ ਕੇ ਦੋ ਬੁਨਿਆਦੀ ਕਿਸਮ ਦੀਆਂ ਮਸ਼ੀਨਾਂ ਤਿਆਰ ਕੀਤੀਆਂ। ਇਕ ਸੀ ਸੁਸਤ ਚਾਲ ਐਕਸੈਲਰੇਟਰ (ਮਸ਼ੀਨ) ਜੋ ਸਟੈਨਫੋਰਡ ਯੂਨੀਵਰਸਿਟੀ ਪਾਲੋ ਆਲਟੋ ਕੈਲੇਫੋਰਨੀਆਂ ਵਿਚ ਹੈ ਇਹ ਦੋ ਮੀਲ ਲੰਬੀ ਤੇ ਲੇਜ਼ਰ ਕਿਰਨ ਵਾਂਗ ਸਿਧੀ ਸੀ ਜੋ ਸਿੱਧਾ ਰੱਖਣ ਲਈ ਵਰਤੀ ਗਈ ਸੀ। ਐਕਸੈਲਰੇਟਰ 99.99 ਪ੍ਰਤੀਸ਼ਤ ਰੋਸ਼ਨੀ ਦੀ ਰਫਤਾਰ ਨਾਲ ਐਟਮ ਦੇ ਨਿਉਕਲਸ (ਧੁਰੇ) ਉਪਰ ਨੈਗੇਟਿਵ ਚਾਰਜਡ ਇਲੈਕਟਰੋਨਾਂ ਨੂੰ ਦਾਗ ਰਿਹਾ ਸੀ।

ਸਰਨ (Cern) ਸਮੇਤ ਉਨ੍ਹਾਂ ਬਹੁਤੀਆਂ 'ਚੋਂ ਬਹੁਤ ਵੱਡੀ ਅਮਰੀਕਾ 'ਚ ਸਥਿਤ ਟਰਮੀਲੈਬ ਹੈ, ਜਿਸ ਅੰਦਰ ਚੱਕਰ ਦੇ ਘੇਰੇ 'ਚ, ਉਨ੍ਹਾਂ ਪ੍ਰੋਜੈਕਟਰਾਂ ਰਾਹੀ ਟਕਰਾਵੇਂ ਧਮਾਕੇ ਕੀਤੇ ਗਏ। ਕੁਝ ਭਾਰੇ ਪ੍ਰਟੋਨਾਂ ਦੀ ਵਰਤੋਂ ਕਰਕੇ ਜਿਆਦਾ ਟਕਰਉ ਕਰਵਾਏ ਗਏ, ਅਜਿਹੇ ਐਕਸੈਲਰੇਟਰਾਂ 'ਚ ਜਿੰਨ੍ਹਾਂ 'ਚ ਇਲੈਕਟਰੋਨਾਂ ਦੀ ਵਰਤੋਂ ਕੀਤੀ ਜਾਂਦੀ ਹੈ ਟਕਰਾਵਾਂ ਦਾ ਵਿਸ਼ਲੇਸ਼ਣ ਕਰਨਾ ਸੌਖਾਲਾ ਹੈ।

ਭੌਤਿਕ ਕਣ ਵਿਗਿਆਨੀਆਂ ਨੇ ਟਕਰਾਹਟਾਂ ਦਾ ਰਿਕਾਰਡ ਰੱਖਣ ਲਈ ਪਹਿਲਾਂ ਡੀਟੈਕਟਰ ਤਿਆਰ ਕੀਤਾ ਜਿਸ ਨੂੰ ਕਲਾਊਡ ਚੈਂਬਰ (ਬੱਦਲ ਖੂਹ) ਆਖਿਆ ਜਾਂਦਾ ਸੀ। ਪਾਣੀ ਦਾ ਫੁਹਾਰਾ ਸੁੱਟਕੇ ਕਣਾਂ ਨੂੰ ਆਪਸ 'ਚ ਟਕਰਾਇਆ ਗਿਆ ਜਿਸ ਤਰ੍ਹਾਂ ਪਾਣੀ ਵਾਲਾ ਟਰੱਕ ਛਿੜਕਾਅ ਕਰਦਾ ਹੋਇਆ ਬੂੰਦਾਂ ਦੀਆਂ ਲਕੀਰਾਂ ਵਾਹੁੰਦਾ ਜਾਂਦਾ ਹੈ ਤੇ ਉਨ੍ਹਾ ਦੀ ਫੋਟੋਗ੍ਰਾਫੀ ਰਾਹੀ ਵਿਸ਼ਲੇਸ਼ਣ ਕੀਤਾ। ਪੁਰਨੇ ਕਲਾਊਡ ਚੈਂਬਰ ਦਾ ਨਵੀਨ ਉਤਰ ਜੋ ਕੁਝ ਸੀਮਤਾਵਾਂ ਵਿਚ ਸੀ, ਕਿਉਂਕਿ ਹਾਈਡਰੋਜਨ² ਆਕਸੀਜਨ ($H_2O$) ਮੌਲੀਕਿਊਲਾਂ ਦਾ ਬੁਲਬੁਲਾ ਚੈਂਬਰ ਸੀ। ਡੇਵਿਡ ਗਲੇਸਰ ਤੇ ਹੋਰਨਾਂ ਕੁਝ ਵਿਗਿਆਨੀਆਂ ਨੇ ਇਹ ਵਿਚਾਰ ਬੀਅਰ ਦੀ ਝੱਗ ਨੂੰ ਘੋਖਦੇ ਹੋਏ ਹਾਸਲ ਕੀਤਾ ਸੀ। ਜਦ ਬੁਲਬੁਲਾ ਚੈਂਬਰ ਵਿੱਚੋਂ ਦੀ ਕਣ ਲੰਘਾਇਆ ਜੋ ਹਾਈਡਰੋਜਨ ਦੇ ਨਿਊਕਲਸ ਨਾਲ ਟਕਰਾਇਆ ਤਾਂ ਉਚਤਮ ਊਰਜਾ ਦੀ ਬੌਛਰ ਉਤਪੰਨ ਹੋਈ ਜੋ ਪਾਗਲ ਵਾਂਗ ਖਿਲਰ ਗਈ। ਇਸ ਤੋਂ ਜਾਣੂ ਹੋ ਕੇ ਤਰਲ ਨੂੰ ਉਬਾਲਣਾ ਸ਼ੁਰੂ ਕੀਤਾ ਤੇ ਇਸ ਮੌਕੇ ਕਣਾਂ ਦੀਆਂ ਕਿਸਮਾਂ ਦੀਆਂ ਕਤਾਰਾਂ ਨੂੰ ਕੈਮਰੇ ਰਾਹੀ ਰਿਕਾਰਡ ਕੀਤਾ ਗਿਆ। ਇਹ ਦੇਖਣ 'ਚ ਐਲਾਈਸ ਦੇ ਵੰਡਰਲੈਂਡ ਦੀ ਲੁਕਣ-ਮੀਟੀ ਦੀ ਖੇਡ ਵਰਗੀ ਸੀ। ਇਸ ਅਦਭੁੱਤ ਧਰਤ ਦੇ ਪਿਛਵਾੜੇ ਜਿਥੇ ਕੇਕ ਕੱਟਣ



ਤੋਂ ਪਿਹਲਾਂ ਭੇਜ ਦਿੱਤਾ ਸੀ। ਅਲਾਈਸ ਲਾਲ ਰਾਣੀ ਤੋਂ ਦੂਰ ਤੁਰਦੀ ਹੋਈ ਉਸੇ ਕੋਲ ਪਹੁੰਚ ਗਈ ਸੀ। ਜਦੋਂ ਮੈਂ ਇਹ ਮਿਸਾਲ ਪੇਸ਼ ਕੀਤੀ ਸਰਨ (Cern) ਦਾ ਡਾਇਰੈਕਟਰ ਜਨਰਲ ਕਾਰਲੋ ਰੂਬੀਆ ਖੁਸ਼ੀ ਖੁਸ਼ੀ ਮੰਨ ਗਿਆ।

ਰੂਬੀਆ ਨੇ ਹੱਸਦਿਆਂ ਆਖਿਆ "ਮਿਸਾਲ ਵਿੱਚ ਇਥੇ ਤਾਂ ਉਸ ਤੋਂ ਵੀ ਨਿਘਰੀ ਹਾਲਤ ਹੈ। ਇਥੇ ਗੇਂਦ ਦੀ ਹਰਕਤ ਨੂੰ ਦੇਖਦੇ ਹੋਏ, ਅਦਿੱਖ ਸਟੇਡੀਅਮ ਵਿਚ, ਅਦਿੱਖ ਫੁਟਬਾਲ ਖਿਡਾਰੀਆਂ ਦੀਆਂ ਪਿਹਨੀਆਂ ਅਦਿੱਖ ਜਰਸੀਆਂ ਦੇ ਰੰਗਾਂ ਨੂੰ ਦੱਸਣ ਦੀ ਕੋਸ਼ਿਸ਼ ਕਰਨਾ ਹੈ। ਪਰੰਤੂ ਰੱਬ ਦੀ ਸਹੁੰ ਜਦੋਂ ਅਸੀ ਨਵਾਂ ਕਣ ਲੱਭਣ ਦੀ ਕੋਸ਼ਿਸ਼ ਕਰਦੇ ਹਾਂ ਤਾਂ ਉਹ ਇਕ ਅਨੰਦਮਈ ਪਲ ਹੁੰਦਾ ਹੈ।"

ਰੂਬੀਆ ਨੇ ਅਜਿਹੇ ਪਲਾਂ ਦਾ ਆਪਣੇ ਹਿੱਸੇ ਵਜੋਂ ਕੁਝ ਜਿਆਦਾ ਹੀ ਅਨੰਦ ਲੈ ਗਿਆ ਸੀ ਜਿਸ ਨੂੰ ਉਹ ਖੇਡ, ਤਮਾਸ਼ਾ ਸਮਝਦਾ ਸੀ। ਉਸ ਨੇ ਕਿਹਾ "ਭੌਤਿਕ ਵਿਗਿਆਨ ਇਕ ਖੇਡ ਤਮਾਸ਼ਾ ਹੈ, ਇਸ ਬਾਰੇ ਜੋ ਕੁਝ ਤੁਸੀ ਸੁਣਿਆ ਹੈ, ਭੁੱਲ ਜਾਉ ਕਿਉਂਕਿ ਭੌਤਿਕ ਵਿਗਿਆਨ ਇਕ ਖੇਡ ਤਮਾਸ਼ਾ ਹੈ।" ਰੂਬੀਆ ਬਹੁਤ ਹੀ ਖਿਚ ਪਾਊ ਚੁਸਤ ਕਿਸਮ ਦਾ ਇਨਸਾਨ ਸੀ ਜਿਸ ਬਾਰੇ ਬਹੁਤ ਸਾਰੇ ਕਿੱਸੇ ਪ੍ਰਚਲਤ ਸਨ। ਉਸ ਦੇ ਕਈ ਅਲੋਚਕਾਂ ਤੇ ਦੁਸ਼ਮਣਾਂ ਨੇ ਉਸ ਨੂੰ ਊਰਜਾ ਕਹਿ ਕੇ ਖਿੱਲੀ ਉਡਾਈ। ਉਹ ਇਤਨਾ ਲੰਬਾ, ਚੌੜਾ, ਗਠੀਲਾ ਜ਼ਿੰਦਗੀ ਭਰਪੂਰ, ਜੋਸ਼ੀਲਾ ਸੰਵੇਦਨਸ਼ੀਲ ਤੇ ਆਪਣੀਆਂ ਬਾਹਾਂ ਸਿਰ ਤੋਂ ਘੁਮਾਉਣ ਵਾਲਾ ਸੀ। ਉਸ ਬਾਰੇ ਇਹ ਦੱਸਣਾ ਮੁਸ਼ਕਿਲ ਹੈ ਕਿ ਉਹ ਚੁਸਤ ਚਲਾਕ ਹੈ ਜਾਂ ਜੋਕਰ, ਗੰਭੀਰ ਵਿਅਕਤੀ ਹੈ ਜਾਂ ਆਪਾ ਪ੍ਰਗਟ ਜਾਂ ਫਿਰ ਹੋ ਸਕਦਾ ਹੈ ਰੱਬ ਦੇ ਮਨ ਨੂੰ ਲੱਗੀ ਮਨੁੱਖੀ ਪਾਈਪਲਾਈਜ ਹੋਵੇ।"

ਦੁਨੀਆਂ ਦੇ ਸੁਪ੍ਰਸਿੱਧ ਭੌਤਿਕ ਕਣ ਵਿਗਿਆਨੀਆਂ ਜਿੰਨ੍ਹਾਂ 'ਚ ਕਈ ਨੋਬਲ ਇਨਾਮ ਵਿਜੇਤਾ ਵੀ ਸਨ, ਦੀ ਸਲਾਹ ਤੇ ਉਲਟ ਰੂਬੀਆ ਨੇ ਆਪਣੇ ਪ੍ਰਭਾਵਸ਼ਾਲੀ ਅੰਦਾਜ਼ ਨਾਲ ਸਰਨ (Cern) ਕੌਮਾਂ ਦੇ ਭਾਈਚਾਰੇ ਨੂੰ ਇਕ ਵਡੇਰਾ ਪ੍ਰੋਟੋਨ ਐਂਟੀਪ੍ਰੋਟੋਨ ਐਕਸੈਲਰੇਟਰ ਬਣਾਉਣ ਲਈ ਰਾਜ਼ੀ ਕਰ ਲਿਆ ਸੀ। ਇਹ ਐਕਸੈਲਰੇਟਰ ਜਨੇਵਾ 'ਚ ਨੈਪ ਤੋਂ ਪਹਿਲਾਂ ਬਣਿਆ ਸੀ। ਇਸ ਦੇ ਵਿਰੋਧੀ ਦਾਅਵੇ ਕਰਦੇ ਸਨ ਕਿ ਇਹ ਮਸ਼ੀਨ ਸਮਾਂ ਤੇ ਪੈਸੇ ਦੀ ਬਰਬਾਦੀ ਹੋਵੇਗੀ ਤੇ ਇਹ ਕੰਮ ਨਹੀ ਕਰੇਗੀ।

ਰੂਬੀਆ ਨੇ ਕਿਹਾ, "ਅਜਿਹੀਆਂ ਟਿੱਪਣੀਆਂ ਚੰਗੇ ਤੋਂ ਚੰਗੇ ਇਨਸਾਨਾਂ ਵੱਲੋਂ ਕੀਤੀਆਂ ਜਾ ਰਹੀਆਂ ਸਨ ਮੈਂ ਬੁਰੀ ਤਰ੍ਹਾਂ ਘਬਰਾਇਆ ਹੋਇਆ ਸੀ। ਸਰਨ ਕੰਮ ਨਹੀ ਕਰੇਗੀ ਇਹ ਜਾਣਦੇ ਹੋਏ ਵੀ ਚੁੱਪ ਰਿਹਾ ਜੇ ਉਸ ਦੇ ਸ਼ੰਕੇ ਲੋਕਾਂ ਸਹਮਣੇ ਆ ਜਾਂਦੇ ਤਾਂ ਐਕਸੈਲਰੇਟਰ ਦੀ ਉਸਾਰੀ ਦਾ ਕੰਮ ਠੱਪ ਹੋ ਜਾਵੇਗਾ। ਜਦੋਂ ਮਸ਼ੀਨ ਬਣਕੇ ਤਿਆਰ ਹੋ ਗਈ ਤੇ ਕੰਮ ਕਰਨ ਲੱਗ ਪਈ ਤਾਂ ਰੂਬੀਆ ਨੇ ਆਪਣੇ ਸਹਿਯੋਗੀ ਸਾਈਮਨ ਵੈਨ ਡਰ ਮੀਰ ਨਾਲ ਇਸ ਦਾ ਚਾਰਜ ਸੰਭਾਲ ਲਿਆ। ਜਿਸ ਕੋਲ ਤਕਨੀਕੀ ਤੌਰ ਤੇ ਪ੍ਰਲੱਭਤ ਤਕਨੀਕ ਦਾ ਗੁਣ ਸੀ ਜਿਸ ਨੂੰ ਸਟੈਚੈਸਟਿਕ ਕੂਲਿੰਗ ਤਕਨੀਕ ਆਖਿਆ ਜਾਂਦਾ ਸੀ। (ਇਹ ਗੁੰਝਲਦਾਰ ਤਕਨੀਕ ਰੇਡੀਉ ਫਰੀਕੁਐਂਸੀ ਲਹਿਰਾਂ ਦੀ ਵਰਤੋਂ ਨਾਲ ਐਂਟੀਪ੍ਰੋਟੋਨਾਂ ਨੂੰ ਦਬਾਉਂਦੇ ਹੋਏ ਜਬਤ ਰੂਪ ਵਿੱਚ ਵੱਧ ਤੋਂ ਵੱਧ ਹਰਕਤ ਵਿਚ ਲਿਆਉਂਦੀ ਸੀ ਤਾਂ ਹੀ ਕਈ ਹੋਰ ਐਂਟੀਪ੍ਰੋਟੋਨ ਨਿੱਕੇ ਐਕਸੈਲਰੇਟਰ ਨਾਲ ਜੋੜਦੀ ਸੀ ਜੋ ਵਰਤੋਂ ਲਈ ਐਂਟੀਪ੍ਰੋਟੋਨਾਂ ਨੂੰ ਸਪਲਾਈ ਲਈ ਜਮ੍ਹਾਂ ਕਰਦੀ ਸੀ। ਰੂਬੀਆ ਇੰਨ੍ਹਾਂ ਕਣਾਂ ਦੀ ਸਪਲਾਈ ਨਾਲ ਮਸ਼ੀਨ ਨੂੰ ਭਰਪੂਰ ਰੱਖਣਾ ਚਾਹੁੰਦਾ ਸੀ।

ਰੂਬੀਆ ਤੇ ਵੈਨ ਡਰ ਮੀਰ ਨੇ ਅਰਬਾਂ ਡਾਲਰਾਂ ਦੀ ਕੀਮਤ ਦਾ ਇਕ ਨਵਾਂ ਐਂਟੀਪ੍ਰੋਟੋਨ (ਮਸ਼ੀਨ) "ਪ੍ਰੇਤ ਖਿਡਾਉਣਾ" ਚਲਾਉਣਾ ਸ਼ੁਰੂ ਕਰ ਦਿੱਤਾ। ਉਸ ਰਾਹੀ ਅਖੀਰ 'ਚ ਕਣਾਂ ਦੀ ਖਾਸ ਸ਼ਰੇਣੀ W.Z ਪੈਦਾ ਕਰਨ 'ਚ ਸਫਲਤਾ ਪ੍ਰਾਪਤ ਕੀਤੀ। ਇਸ ਰਾਹੀ ਕੁਆਤਮ ਸਿਧਾਂਤ ਦੇ ਬੁਨਿਆਦੀ ਅਕੀਤਿਆਂ ਦੀ ਪੁਸ਼ਟੀ ਕਰਨਾ ਸੀ। ਦੇਖਣ 'ਚ ਅਲੈਕਟ੍ਰੋਮੈਨਾਟਿਜ਼ਮ ਸ਼ਕਤੀ ਇਕ ਵੱਖਰੀ ਤਾਕਤ ਲੱਗਦੀ ਸੀ। ਨਿਊਕਲਸ ਦੀ ਕਮਜ਼ੋਰ ਸ਼ਕਤੀ ਕੁਝ ਰੇਡੀਓਐਕਟਿਵ ਖਾਸ ਵੰਨਗੀਆਂ ਨੂੰ ਨਸ਼ਟ ਕਰਨ ਦੀ ਜੁੰਮੇਵਾਰ ਸੀ। ਇੰਨ੍ਹਾਂ ਦਾ ਇਕ ਸਾਂਝਾ ਪੁਰਖਾ ਬਿਗ ਬੈਂਗ ਤੋਂ ਤੁਰੰਤ ਬਾਦ ਵਾਲਾ ਸੀ।

ਉਹ ਦੋਵੇਂ ਇਕੱਠੇ ਇਸ ਸਦੀ ਦੇ ਮਹਾਨ ਤਜਰਬੇਕਾਰਾਂ ਵੱਜੋਂ ਸਿਖਰਾਂ ਨੂੰ ਪਹੁੰਚੇ ਤੇ ਉਨ੍ਹਾਂ ਸਾਂਝੇ ਤੌਰ 'ਤੇ 1983 'ਚ ਨੋਬਲ ਇਨਾਮ ਪ੍ਰਾਪਤ ਕੀਤਾ। ਦੂਜੀ ਵੱਡੀ ਸੰਸਾਰ ਜੰਗ ਤੋਂ ਬਾਅਦ ਉਚ ਊਰਜਾ ਤਕਨੀਕ ਦਾ ਸੰਤੁਲਨ ਤਬਦੀਲ ਹੋ ਕੇ ਸੰਯੁਕਤ ਰਾਜ ਅਮਰੀਕਾ ਤੋਂ ਯੂਰਪ ਕੋਲ ਚਲਾ ਗਿਆ ਸੀ। ਇਕ ਪ੍ਰਸਿਥਿਤੀ ਦੌਰਾਨ ਉਨ੍ਹਾਂ ਅਮਰੀਕਾ 'ਚ ਸਥਿਤ ਫਰਮੀ ਲੈਬ ਦੇ ਵਿਸ਼ਾਲ ਐਕਸੈਲਰੇਟਰ ਦੀ ਸਹੂਲਤ ਦੀ ਤਬਾਹਕੁਨ ਖੇਡ ਨੂੰ ਜਬਰਦਸਤੀ ਹੱਥ ਹੇਠ ਕੀਤਾ। ਰੂਬੀਆ ਤੇ ਵੈਨ ਡਰ ਮੀਰ ਨੇ ਨਵੀ ਪੀਹੜੀ ਦੇ ਐਕਸੈਲਰੈਟਰਾਂ ਦਾ ਨਮੂਨਾਂ ਉਤਪੰਨ ਕੀਤਾ। ਰੂਬੀਆ ਨੇ ਐਕਸੈਲਰੇਟਰ ਕਿਵੇਂ ਕਾਰਜ ਕਰਦੇ ਹਨ ਦੀ ਵਿਆਖਿਆ ਕਰਨ ਦਾ ਮਿਆਰ ਸਥਾਪਤ ਕੀਤਾ। ਉਸ ਕੋਲ ਜਵਾਬਾਂ ਦਾ ਭੰਡਾਰ ਸੀ ਜੋ ਠੋਸ, ਜੋਸ਼ੀਲੇ ਤੇ ਇਟਾਲਵੀ ਹਾਵ-ਭਾਵ ਨਾਲ ਗੜੂੱਚ ਸੀ। ਉਸ ਨੇ ਕਿਹਾ, "ਬੁਨਿਆਦੀ ਨਿਯਮ ਕੁਝ ਇਸ ਤਰ੍ਹਾਂ ਦਾ ਹੈ ਜਿਵੇਂ ਦੋ ਕਾਰਾਂ ਨੂੰ ਇੱਕਠੇ ਭਿੜਾ ਕੇ ਇਹ ਲੱਭਣਾ ਕਿ ਬਾਹਰ ਕੀ ਡਿੱਗਦਾ ਹੈ। ਜਦੋਂ ਤੁਸੀ ਜਰਨੈਲੀ ਸੜਕ ਤੇ ਦੋ ਕਾਰਾਂ ਦੀ ਆਹਮੋ ਸਾਹਮਣੇ ਭੇੜ ਕਰਵਾਉਂਦੇ ਹੋ ਉਹ ਤਬਾਹ ਹੋ ਜਾਂਦੀਆਂ ਹਨ। ਪ੍ਰੰਤੂ ਭੌਤਿਕ ਕਣ ਵਿਗਿਆਨ 'ਚ ਜਦੋਂ ਤੁਸੀ ਦੋ ਕਾਰਾਂ ਅਪਸ ਚ ਭਿੜਾਉਂਦੇ ਹੋ ਤਾਂ ਵੀਹ ਜਾਂ ਤੀਹ ਨਵੀਆਂ ਕਾਰਾਂ ਪ੍ਰਾਪਤ ਕਰਦੇ ਹੋ।" (ਭਾਵ ਕਣ ਵਿਗਿਆਨ ਵਿਚ ਜਦੋਂ ਪੋਜ਼ੀਟ੍ਰੋਨ ਤੇ ਇਲੈਕਟਰੋਨ ਦੇ ਕਣਾਂ ਨੂੰ ਵੱਡੀ ਐਕਸੈਲਰੇਟਰ ਮਸ਼ੀਨ ਰਾਹੀ ਆਪਸ 'ਚ ਭਿੜਾਇਆ ਜਾਂਦਾ ਹੈ ਤਾਂ ਨਵੇਂ ਅਨੇਕਾਂ ਕਣ ਪ੍ਰਾਪਤ ਹੁੰਦੇ ਹਨ-ਸੰਪਾਦਕ)

ਇਹ ਸਾਰਾ ਨਿਯਮ 1932 'ਚ ਦੁਹਰਾਇਆ ਗਿਆ ਸੀ। ਉਸ ਸਾਲ ਇਕ ਦਿਨ ਇਕ ਗੰਭੀਰ ਨੌਜਵਾਨ ਭੌਤਿਕ ਵਿਗਿਆਨੀ ਨੇ ਕੈਬਰਿਜ ਦੀਆਂ ਪੁਰਾਣੀਆਂ ਗਲੀਆਂ ਵਿੱਚ ਵਾਹੋ ਦਾਹੀ ਭੱਜੇ ਜਾਂਦੇ ਨੇ ਇਹ ਖਬਰ ਸੁਣਾਈ "ਅਸੀ ਐਟਮ ਤੋੜ ਦਿੱਤਾ। ਅਸੀ ਐਟਮ ਤੋੜ ਦਿੱਤਾ।"

ਇਹ ਵਿਅਕਤੀ ਜੌਹਨ ਕੋਕਰਾਟ ਸੀ। ਉਹ ਤੇ ਉਸ ਦੇ ਸਹਿਯੋਗੀ ਅਇਰਸ਼ ਭੌਤਿਕ ਵਿਗਿਆਨੀ ਆਰਨੈਸਟ ਵਾਲਟਨ ਨੇ ਇਕ ਅਸਾਧਾਰਣ ਕਿਸਮ ਦੀ ਨਵੀ ਮਸ਼ੀਨ ਤਿਆਰ ਕੀਤੀ ਜਿਹੜੀ ਗਤੀਵਰਧਕ ਪ੍ਰੋਟੋਨਜ਼ ਨੂੰ ਤੇਜ਼ ਗਤੀ 'ਚ ਪਾਕੇ ਉਨ੍ਹਾਂ ਨੂੰ ਨਿਸ਼ਾਨੇ ਵੱਜੋਂ ਵਰਤਦੀ ਸੀ ਜਿਹੜਾ ਐਟਾਮਿਕ ਨਿਊਕਲਸ ਨੂੰ ਭੰਨਦਾ ਹੋਇਆ ਇਸ ਦੇ ਟੁਕੜੇ ਟੁਕੜੇ ਕਰਕੇ ਪ੍ਰੋਟੋਨਾਂ ਤੇ ਨਿਊਟਰੋਨਾਂ ਨੂੰ ਵੱਖ ਕਰਦਾ ਸੀ।

ਇਹ ਉਹੀ ਮੁਢਲੀ ਤਕਨੀਕ ਹੈ ਜੋ ਸ਼ਾਇਦ ਤੁਹਾਡੇ ਘਰਾਂ 'ਚ ਹੋਵੇ। ਟੈਲੀਵੀਜ਼ਨ ਪਿਕਚਰ ਟਿਊਬ ਵਿਚ ਬਿਜਲਈ ਫਿਲਾਮੈਂਟ ਧਾਤ ਨੂੰ ਗਰਮ ਕਰਦੀ ਹੈ ਇਲੈਕਟਰੋਨਾਂ ਦੇ ਨੈਗੇਟਿਵ ਚਾਰਜਾਂ ਨੂੰ ਤੀਬਰ ਕਰਦੀ ਹੋਈ, ਗਤੀਵਰਧਕ ਕਰਕੇ ਪੌਜੇਟਿਵ ਚਾਰਜਾਂ ਨੂੰ ਤਾਰਾ ਦੇ ਗੁੱਛੇ ਤੱਕ ਪਹੁੰਚਾਉਂਦੀ ਹੈ। ਫਿਰ ਇਕ ਚੁੰਬਕ ਉਨ੍ਹਾਂ ਨੂੰ ਫਾਸਫੋਰਸ ਦੇ ਲੇਪ ਕੀਤੇ ਪਰਦੇ ਉਪਰ ਸੁੱਟਦਾ ਹੈ, ਜਿਹੜੇ

ਆਪਸੀ ਟਕਰਾਹਟਾਂ ਰਾਹੀ ਚਮਕ ਉਠਦੇ ਹਨ।

ਇਨ੍ਹਾਂ ਬਹੁਤ ਸਾਰੀਆਂ ਪ੍ਰਯੋਗਸ਼ਾਲਾਵਾਂ ਵਿਚ ਪਹਿਲ ਕਦਮੀ ਵੱਜੋ ਅਰਧ-ਸਵੈਚਾਲਕ ਕਣਾ ਨੂੰ ਤੀਬਰ ਗਤੀਵਰਧਕ ਕਰਕੇ ਮੌਜੂਦਾ ਰੌਸ਼ਨੀ ਦੀ ਰਫਤਾਰ ਦੇ ਵੇਗ ਤੱਕ ਪਹੁੰਚਾਇਆ ਜਾਂਦਾ ਹੈ। ਇਸ ਮਸ਼ੀਨ ਨੂੰ ਕੌਕਰੋਫਟ ਵਾਲਟਨ ਜੈਨਰੇਟਰ ਆਖਿਆ ਜਾਂਦਾ ਹੈ। ਇਹ ਜੈਨਰੇਟਰ ਹਾਈਡਰੋਜਨ ਗੈਸ (ਜਾਂ ਇਲੈਕਟਰੋਨ, ਇਲੈਕਟਰੋਨਾਂ ਦੀ ਕਿਰਨਾਹਟ ਦੇ ਤੌਰ ਤੇ ਇਕ ਪੈਮਾਨੇ ਵੱਜੋ) ਜੋ ਆਮ ਤੌਰ ਤੇ ਬੋਤਲਾਂ ਵਿਚ ਬੰਦ ਹੁੰਦੀ ਹੈ ਵਿਚੋਂ ਪ੍ਰੋਟੋਨ ਸੋਕ ਲੈਂਦਾ ਹੈ।

1978 ਵਿੱਚ ਅਰਨੈਸਟ ਵਾਲਟਨ ਨੇ ਫਰਮੀਲੈਬਾ ਦਾ ਦੌਰਾ ਕੀਤਾ ਉਸ ਸਮੇਂ ਉਹ 78 ਸਾਲ ਦਾ ਸੀ। ਉਸ ਨੇ 1951 ਵਿੱਚ ਸਰ ਜੋਹਨ ਕੌਕਰੌਫਟ ਨਾਲ ਮਿਲ ਕੇ ਨੋਬਲ ਇਨਾਮ ਹਾਸਲ ਕੀਤਾ ਸੀ। ਵਾਲਟਨ ਵਿਸ਼ਾਲ ਐਕਸੈਲਰੇਟਰ ਦੇ ਦੌਰ ਤੇ ਲਿਜਾਕੇ ਉਸ ਨੂੰ ਕੌਕਰੌਫਟ ਵਾਲਟਨ ਜੈਨਰੇਟਰ ਦਿਖਾਇਆ ਜੋ ਦਿਓਕੱਦ ਸੀ ਤੇ ਧਾਤ ਦੇ ਬੁਲਬੁਲਿਆਂ ਨਾਲਭਰਿਆ ਹੋਇਆ ਸੀ ਤਾਂ ਕਿ ਉਹ ਜਿਆਦਾ ਇਲੈਕਟ੍ਰਿਕ ਊਰਜਾ ਕੱਢ ਸਕੇ।

ਇਹ ਉਪਰ ਤੋਂ ਹੇਠਾਂ ਤੱਕ ਦੇਖਣ 'ਚ ਇਕ ਡਰਾਉਣੀ ਫਿਲਮ ਲਈ ਬਣਾਏ ਥੰਮ ਵਰਗਾ। ਅਜਿਹੀ ਕਿਸਮ ਦੀ ਮਸ਼ੀਨ ਜਿਸ ਨੂੰ ਇਕ ਪਾਗਲ ਵਿਅਕਤੀ ਮੁਰਦਿਆਂ ਨੂੰ ਮੁੜ ਸੁਰਜੀਤ ਕਰਨ ਲਈ ਚੁਆਤੀ ਲਗਾਉਂਦਾ ਹੈ ਤੇ ਆਪਣੀ ਰਵਾਇਤ ਮੁਤਾਬਕ ਇਹ ਬਿਜਲੀ ਦੇ ਬੋਲਟ ਭਿਆਨਕ ਲਿਸ਼ਕਾਰਾ ਛੱਡਦੀ ਹੈ। " ਆਹ," ਵਾਲਟਨ ਨੇ ਆਪਣੇ ਹੱਥ ਮਸਲਦੇ ਹੋਏ ਕਿਹਾ "ਮਸ਼ੀਨ ਆਪਣੇ ਉਸਤਾਦ ਨੂੰ ਜਾਣਦੀ ਹੈ।"

ਅਨੁਵਾਦਿਕਾ ਦੀ ਟਿੱਪਣੀ

ਜੋਹਨ ਬੋਸਲੇ ਨੇ ਇਹ ਲੇਖ 1989 'ਚ ਜਨੇਵਾ ਵਿਖੇ Cern ਦੀ ਵੱਡੀ ਪ੍ਰਯੋਗਸ਼ਾਲਾ ਦਾ ਦੌਰਾ ਕਰਕੇ ਲਿਖਿਆ ਸੀ।

ਅਨੁਵਾਦਕ : ਪ੍ਰਿੰ : ਗੁਰਪ੍ਰੀਤ ਕੌਰ ਢਿਲੋਂ
ਸੈਂਟਸੋਲਜਰ ਕਾਨਵੈਂਟ ਸਕੂਲ

ਤਰਕਸ਼ੀਲ ਅੰਕ ਜਨਵਰੀ-ਫਰਵਰੀ, 99 'ਚ ਸੁਖਪਾਲ ਸੰਘੇੜਾ ਦੇ ਲੇਖ 'ਚ ਦਰਸਾਇਆ ਹੈ ਕਿ ਸੁਖਪਲ ਸੰਘੇੜਾ ਅਗਸਤ 1989 'ਚ ਜਨੇਵਾ (Cern) ਲੈਬ ਦੇ ਅੰਦਰ ਪੈਦਾ ਕੀਤੇ ਜੈਡ ਜੀਰੋ ਕਣਾਂ ਨੂੰ ਅਚੰਭਾਜਨਕ ਦੇਖਕੇ ਵਾਹ ਵਾਹ ਕਰ ਉਠਦਾ ਹੈ ਤੇ ਉਨ੍ਹਾਂ W.Z ਕਣਾਂ ਨੂੰ ਬ੍ਰਹਿਮੰਡ ਤੇ ਸਰਿਸ਼ਟੀ ਦੇ ਮੁੱਢਲੇ ਅੰਤਮ ਕਣ ਘੋਸ਼ਿਤ ਕਰ ਦਿੰਦਾ ਹੈ ਜਦੋਂ ਕਿ W.Z ਕਣਾਂ ਦੀ ਖੋਜ 1983 'ਚ ਕਾਰਲੋ ਰੂਬੀਨਾ ਤੇ ਸਾਈਮਨ ਵੈਨ ਡਰ ਮੀਰ ਭੌਤਿਕ ਵਿਗਿਆਨੀਆਂ ਨੇ ਕਰ ਕੇ ਨੋਬਲ ਇਨਾਮ ਪ੍ਰਾਪਤ ਕੀਤਾ ਸੀ। ਦੂਜੀ ਗੱਲ ਜੈਡ ਜੀਰੋ ਕਣ ਬੌਸਨ ਕਣਾਂ ਦੀ ਨਿਊਕਲਾ ਕਮਜੋਰ ਸ਼ਕਤੀ ਨਾਲ ਸੰਬੰਧਤ ਹਨ ਜਾਂ ਕਿ ਬਿਗ ਬੈਂਗ ਉਤਪਤੀ ਦੇ ਮੁੱਢਲੇ ਅੰਤਿਮ ਕਣ ਹਨ।

Annihiltion of a Quark and antiquark there by Producing a high energy or high momentum Photon W or 2 boson

ਅਨੁਵਾਦਿਕਾ ਦੀ ਟਿਪਣੀ : ਜੋਹਨ ਬੋਸਲੇ ਨੇ ਇਹ ਲੇਖ 1989 'ਚ ਜਨੇਵਾ ਵਿਖੇ Cern ਦੀ ਵੱਡੀ ਪ੍ਰਯੋਗਸ਼ਾਲਾ ਦਾ ਦੌਰਾ ਕਰਕੇ ਲਿਖਿਆ ਸੀ।

ਮੌਤ ਕੀ ਹੈ ? ਦੇਹ ਦੇ ਵਿਕਾਸ ਦੀ ਇਕ ਸੁਭਾਵਿਕ ਪ੍ਰੀਕਿਰਿਆ ਹੀ ਤਾਂ ਹੈ, ਜਿਥੇ ਸਾਡਾ ਸੱਭ ਦਾ ਪਹੁੰਚਣਾ ਜਰੂਰੀ ਹੈ। ਜੀਵਨ ਚੱਕਰ ਇਕ ਜਰੂਰੀ ਅੰਗ ਹੈ। ਮੌਤ ਚੀਜ਼ਾਂ ਨੂੰ ਮਿਟਾਂਉਦੀ ਨਹੀ, ਸਿਰਫ ਪੁਰਾਣੇ ਯੋਗਾਂ (ਤੱਤਾਂ) ਨੂੰ ਤੋੜ ਕੇ ਨਵੇ ਰੂਪ ਵਿਚ ਪੇਸ਼ ਕਰਦੀ ਹੈ।ਇਸੇ ਤਰ੍ਹਾਂ ਜੀਵਨ ਚੱਲਦਾ ਹੈ।

## ਤਰਕਸ਼ੀਲ ਦਫਤਰ ਦੀ ਉਸਾਰੀ ਲਈ ਦਿਲ ਖੋਲ੍ਹਕੇ ਮਦਦ ਦਿਓ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਪਿਛਲੇ ਡੇਢ ਦਹਾਕੇ ਤੋਂ ਲੋਕਾਂ ਅੰਦਰ ਜਾਗਰਤੀ ਲਿਆਉਣ ਅਤੇ ਉਹਨਾਂ ਨੂੰ ਪ੍ਰੇਰਕੇ ਅੰਧਵਿਸ਼ਵਾਸ਼ਾਂ, ਵਹਿਮਾਂ-ਭਰਮਾਂ ਅਤੇ ਧਾਰਮਿਕ ਅਤੇ ਜਾਤੀ ਬੰਦਨਾਂ ਤੋਂ ਛੁਟਕਾਰਾ ਪਾਉਣ ਲਈ ਭਰਵੀਆਂ ਸਰਗਰਮੀਆਂ ਕਰਦੀ ਆ ਰਹੀ ਹੈ। ਮਾਨਸਿਕ ਰੋਗਿਆਂ ਲਈ ਇਲਾਜ਼ ਕੇਂਦਰ ਚਲ਼ਾਕੇ ਉਹਨਾਂ ਨੂੰ ਬਿਨ੍ਹਾਂ ਕਿਸੇ ਮੁਆਵਜੇ ਦੇ ਸਹਾਰਾ ਦਿੰਦੀ ਆ ਰਹੀ ਹੈ। ਲੋਕਾਂ ਨੂੰ ਵਿਗਿਆਨ ਅਤੇ ਤਰਕ ਦਾ ਪੱਲਾ ਫੜ੍ਹਕੇ ਆਪਣੇ ਸਮਾਜਿਕ ਅਤੇ ਆਰਥਿਕ ਵਿਕਾਸ ਲਈ ਅੱਗੇ ਆਉਣ ਦਾ ਹੋਕਾ ਦਿੰਦੀ ਆ ਰਹੀ ਹੈ। ਪਿਛਲੇ ਡੇਢ ਦਹਾਕੇ ਵਿੱਚ ਤਰਕਸ਼ੀਲ ਸੁਸਾਇਟੀ ਨੂੰ ਅਨੇਕਾਂ ਔਕੜਾਂ ਨੂੰ ਸਰ ਕਰਨਾ ਪਿਆ ਹੈ। ਪਰੰਤੂ ਇਸ ਲਈ ਸਭ ਤੋਂ ਵੱਡੀ ਸਮੱਸਿਆ ਇਸ ਦੇ ਪੂਰੇ-ਸੂਰੇ ਦਫਤਰ ਦੀ ਅਜੇ ਤੱਕ ਬਣੀ ਹੋਈ ਹੈ। ਸਸਤੀ ਥਾਂ ਦੀ ਤਲਾਸ਼ ਵਿੱਚ ਸਫਲਤਾ ਮਿਲ ਹੀ ਗਈ ਜਿਸਨੂੰ ਇਜ਼ਲਾਸ ਵਿੱਚ ਮਨਜ਼ੂਰੀ ਮਿਲ ਗਈ। ਇੱਕ ਹਜ਼ਾਰ ਗਜ਼ ਦਾ ਪਲਾਟ ਖਰੀਦ ਲਿਆ ਗਿਆ। ਸੁਸਾਇਟੀ ਵੱਲੋਂ ਚਾਰ ਲੱਖ ਤੋਂ ਉਪਰ ਕੀਮਤ ਤੇ ਖ੍ਰੀਦੇ ਇਸ ਪਲਾਟ ਦੀ ਅੱਧੀ ਕੀਮਤ ਅਦਾ ਕਰ ਦਿੱਤੀ ਗਈ ਹੈ।

ਅਸੀ ਉਮੀਦ ਕਰਦੇ ਹਾਂ ਕਿ ਸੁਸਾਇਟੀ ਦੇ ਸ਼ੁਭਚਿੰਤਕ ਮੈਂਬਰ ਅਤੇ ਇਸਦੇ ਸਾਹਿਤ ਦੇ ਪਾਠਕ ਸੁਸਾਇਟੀ ਵੱਲੋਂ ਉਸਾਰੀ ਅਧੀਨ ਇਮਾਰਤ ਲਈ ਸਹਾਇਤਾ ਭੇਜਣ ਲਈ ਤੁਰੰਤ ਦਿਲ ਖੋਲ੍ਹਕੇ ਅੱਗੇ ਆਉਣਗੇ। ਸਾਡੀਆਂ ਲੋੜਾਂ ਵਿੱਚ ਇੱਕ ਛੋਟਾ ਮੀਟਿੰਗ ਹਾਲ, ਦਫਤਰੀ ਸਮਾਨ ਅਤੇ ਕਿਤਾਬਾਂ ਲੋੜੀਂਦੇ ਕਮਰੇ ਇੱਕ ਛੋਟੀ ਲਾਇਬਰੇਰੀ, ਇਸਦੇ ਸਾਹਿਤ ਦੇ ਪ੍ਰਕਾਸ਼ਣ ਲਈ ਲੋੜੀਂਦੇ ਕਮਰੇ ਅਤੇ ਬਾਹਰੋਂ ਆਏ ਮਹਿਮਾਨਾਂ ਦੇ ਟਿਕਣ ਲਈ ਵਾਜ਼ਬ ਰਹਾਇਸ਼ ਆਦਿ ਹਨ। ਤਰਕ ਅਤੇ ਵਿਗਿਆਨ ਦੀ ਫਿਲਾਸਫੀ ਲੈਣੀ ਤਤਪਰ ਲੋਕਾਂ ਤੋਂ ਅਸੀ ਆਸ ਕਰਦੇ ਹਾਂ ਕਿ ਇਸਦੀ ਚੱਲਣ ਵਾਲੀ ਉਸਾਰੀ ਲਈ ਉਹ ਹਰ ਪੱਧਰ ਤੇ ਨਿੱਜੀ ਅਤੇ ਸਮੂਹਿਕ ਸਹਾਇਤਾ ਇਕੱਤਰ ਕਰਕੇ ਭੇਜਣ। ਅਸੀ ਵਚਨ ਦਿੰਦੇ ਹਾਂ ਕਿ ਤੁਹਾਡੇ ਵੱਲੋਂ ਮਿਲੀ ਹਰ ਪੈਨੀ, ਰੁਪਇਆ ਅਸੀ ਇਸ ਕਾਜ਼ ਦੇ ਲੇਖੇ ਲਾਵਾਂਗੇ। ਸਹਾਇਤਾ-ਤਰਕਸ਼ੀਲ ਸੁਸਾਇਟੀ ਪੰ. (ਰਜਿ:) ਦੇ ਨਾਂ ਡਰਾਫਟ ਜਾਂ ਚੈਕ, ਮਨੀਆਰਡਰ ਜਾਂ ਨਕਦੀ ਦੇ ਰੂਪ ਵਿੱਚ ਦਿੱਤੀ ਜਾ ਸਕਦੀ ਹੈ।

ਤੁਰੰਤ ਭਰਭੂਰ ਹੁੰਘਾਰਿਆਂ ਲਈ ਆਸਮੰਦ

ਰਜਿੰਦਰ ਭਦੌੜ, ਬਲਵਿੰਦਰ ਬਰਨਾਲਾ, ਕ੍ਰਿਸ਼ਨ ਬਰਗਾੜੀ, ਸੁਰਿੰਦਰ ਕੁਮਾਰ ਰਾਮਪੁਰਾ,
ਪ੍ਰੇਮ ਸਿੰਘ ਮਸਤਾਨਾ ਤੇ ਅਧਾਰਤ ਦਫਤਰ ਉਸਾਰੀ ਕਮੇਟੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਖਰੀਦੀ ਜਗ੍ਹਾ ਉਪਰ ਬਰਨਾਲਾ ਵਿਖੇ ਟਰੈਕਟਰਾਂ ਦੇ ਰੂਪ ਵਿੱਚ ਦਿੱਤੀ ਸਹਾਇਤਾ ਲਈ ਸੁਸਾਇਟੀ ਹੇਠ ਲਿਖੇ ਸੱਜਣਾ ਦਾ ਧੰਨਵਾਦ ਕਰਦੀ ਹੈ :-

1 ਹਰਨੇਕ ਸਿੰਘ ਸਿੱਧੂ, ਰੋਹੀ ਰਾਮ, ਗੁਰਚਰਨ ਸਿੰਘ ਸਿੱਧੂ, ਪਿੰਡ ਸੇਖਾ (ਬਰਨਾਲਾ)

2 ਗੁਰਨਾਮ ਸਿੰਘ, ਮੁਹੱਲਾ ਜੰਗੀਕਾ, ਗੁਰਪ੍ਰੀਤ ਸਿੰਘ, ਵਧਾਤਾ ਰੋਡ, ਭਦੌੜ

3 ਸੁਖਦੇਵ ਸਿੰਘ ਨੰਬਰਦਾਰ, ਹਰਬੰਸ ਸਿੰਘ ਢਿਲੋਂ, ਗੁਰਚਰਨ ਸਿੰਘ ਢਿਲੋਂ ਪਿੰਡ ਠੀਕਰੀਵਾਲ

4 ਚਰਨ ਸਿੰਘ ਭੋਲਾ (ਪ੍ਰਧਾਨ), ਬਘੇਲ ਸਿੰਘ ਬਾਜਵਾ (ਸਕੱਤਰ ਜਨਰਲ), ਗੁਰਜੰਟ ਸਿੰਘ ਧਾਲੀਵਾਲ (ਖਜ਼ਾਨਚੀ), ਹਰਦੇਵ ਸਿੰਘ ਸੰਧੂ, ਜਲੂਰ

ਸੁਖਦੇਵ ਸਿੰਘ ਜਵੰਦਾ, ਸੀਤਾ ਸਿੰਘ ਜਵੰਦਾ (ਮੈਂਬਰੋ) ਸ਼ਹੀਦ ਭਗਤ ਸਿੰਘ ਸਪੋਰਟਸ ਕਲੱਬ, ਬਰਨਾਲਾ, ਮਾ. ਗੁਲਵੰਤ ਸਿੰਘ ਜੀ ਨੇ ਬਹੁਤ ਸਹਿਯੋਗ ਦਿੱਤਾ।

ਅਦਾਰਾ ਤਰਕਸ਼ੀਲ



ਪ੍ਰਵਾਸੀ ਕਾਲਮ

# ਅੰਧ ਵਿਸ਼ਵਾਸ਼ ਤੇ ਤਰਕਸ਼ੀਲਤਾ

ਅਵਤਾਰ ਸਿੰਘ ਲਸਾੜਾ
ਕਾਵੈਂਟਰੀ ਇੰਗਲੈਂਡ

ਅੰਧ ਵਿਸ਼ਵਾਸ਼ ਤੇ ਤਰਕਸ਼ੀਲਤਾ ਦਾ ਆਪਸ ਵਿੱਚ ਬੜਾ ਗੂੜਾ ਸਬੰਧ ਹੈ ਕਿਉਂਕਿ ਅੰਧ ਵਿਸ਼ਵਾਸ਼ ਵਾਲੇ ਵਿਅਕਤੀ ਨੂੰ ਤਰਕ ਦੇਕੇ ਹੀ ਠੀਕ ਕੀਤਾ ਜਾਂਦਾ ਹੈ। ਅੱਜ ਦੇ ਸਮਾਜ ਵਿੱਚ ਕਈ ਅੰਧ ਵਿਸ਼ਵਾਸ਼ ਪ੍ਰਚਲਤ ਹਨ ਜਿਸ ਤਰਾਂ ਕਿ ਨਜਰ ਦਾ ਲੱਗਣਾ ਤੁਰਨ ਲੱਗੇ ਨਿੱਛਾਂ ਦਾ ਆਉਣਾ ਤੇ ਬਿੱਲੀ ਦਾ ਰਸਤਾ ਕੱਟਣਾ ਆਦਿ ਅਸ਼ੁਭ ਸਮਝਿਆ ਜਾਂਦਾ ਹੈ ਇਨ੍ਹਾਂ ਪਿੱਛੇ ਕੋਈ ਵਿਗਿਆਨਕ ਕਾਰਨ ਨਹੀ ਸਗੋ ਇਕ ਅੰਧ ਵਿਸ਼ਵਾਸ਼ ਹੀ ਹੈ।ਅੰਧ ਵਿਸ਼ਵਾਸ਼ੀ ਸਿਰਫ ਉਹ ਹੀ ਵਿਅਕਤੀ ਹੁੰਦੇ ਹਨ। ਜਿਨ੍ਹਾਂ ਦੇ ਦਿਮਾਗ ਦੀ ਸੋਚ ਪੱਧਰ ਬਹੁਤ ਘੱਟ ਹੁੰਦੀ ਹੈ। ਉਹ ਨਿੱਕੀ ਜਿਹੀ ਗੱਲ ਨੂੰ ਲੈਕੇ ਵਹਿਮ ਕਰਦੇ ਹਨ। ਉਹ ਇਹ ਨਹੀ ਸੋਚਦੇ ਕਿ ਹਰ ਗੱਲ ਪਿਛੇ ਕੋਈ ਨਾ ਕੋਈ ਵਿਗਿਆਨਕ ਕਾਰਣ ਜਰੂਰ ਹੁੰਦਾ ਹੈ ਅਜਿਹੇ ਵਿਅਕਤੀ ਸ਼ੱਕ ਤੇ ਘ੍ਰਿਣਾ ਨਾਲ ਵੀ ਗ੍ਰਸਤ ਹੁੰਦੇ ਹਨ। ਅਜਿਹੇ ਵਿਅਕਤੀ ਹੋਰਨਾਂ ਮਾਨਸਿਕ ਬੀਮਾਰੀਆਂ ਦੇ ਸ਼ਿਕਾਰ ਵਿਅਕਤੀ ਨੂੰ ਮਨੋਵਿਗਿਆਨੀਆਂ ਕੋਲ ਲਿਜਾਣ ਦੀ ਬਜਾਏ ਕਿਸੇ ਸਿਆਣੇ ਕੋਲ ਲਿਜਾਣ ਦੀ ਸਲਾਹ ਦਿੰਦੇ ਹਨ। ਅਤੇ ਆਪਣੀ ਇਹੀ ਦਲੀਲ ਦੇਣਗੇ ਕਿ ਤੁਹਾਨੂੰ ਕਿਸੇ ਨੇ ਕੁਝ ਕੀਤਾ ਹੈ ਜਾਂ ਕੁਝ ਖੁਆਇਆ ਹੈ।

ਆਧੁਨਿਕ ਯੁੱਗ ਵਿੱਚ ਵਿਗਿਆਨਕ ਉਨਤੀ ਦੇ ਨਾਲ ਮਨੁਖ ਦੀਆਂ ਸੱਮਸਿਆਵਾਂ ਵਿੱਚ ਵੀ ਵਾਧਾ ਹੋਇਆ ਹੈ ਅਤੇ ਜਿਸ ਵਿੱਚੋ ਚਿੰਤਾ ਵੀ ਉਪਜੀ ਹੈ ਅਤੇ ਅੱਜ ਦਾ ਇਨਸਾਨ ਆਪਣੀ ਮਾਨਸਿਕ ਸ਼ਾਤੀ ਇਨਾ ਸਿਆਣਿਆਂ ਕੋਲੋਂ ਲੱਭਦਾ ਹੈ।ਅਤੇ ਇਹ ਲੋਕ ਧਰਮ ਦੀ ਆੜ ਵਿੱਚ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ ਅਤੇ ਲੁੱਟਦੇ ਹਨ।ਅਤੇ ਉਸ ਵਿਅਕਤੀ ਦੀ ਸਹੀ ਸੋਚ ਵੀ ਕੰਮ ਨਹੀ ਕਰਦੀ। ਲੋੜ ਤਾਂ ਇਸ ਗੱਲ ਦੀ ਹੈ ਕਿ ਅਜਿਹੇ ਸਿਆਣਿਆਂ ਕੋਲ ਜਾਣ ਦੀ ਬਜਾਏ ਉਨਾਂ ਨੂੰ ਮਾਨਸਿਕ ਰੋਗਾਂ ਦੇ ਮਾਹਿਰਾਂ ਕੋਲ ਜਾਣਾ ਚਾਹੀਦਾ ਹੈ।

ਦਰਅਸਲ ਧਰਮ ਦੇ ਨਾਂ ਦੇ ਸਾਡੇ ਸਮਾਜ ਵਿੱਚ ਵਿਹਲੜਾਂ ਦਾ ਇਕ ਅਜਿਹਾ ਵਰਗ ਪੈਦਾ ਹੋ ਰਿਹਾ ਹੈ ਜਿਹੜਾ ਕਿ ਲੋਕਾਂ ਵਿੱਚ ਪਰਿਵਾਰਕ ਤੇ ਸਭਿਆਚਾਰਕ ਤਰੇੜਾਂ ਪੈਦਾ ਕਰ ਰਿਹਾ ਹੈ। ਜਿਹੜਾ ਕਿ ਸਮਾਜ ਨੂੰ ਅੰਦਰੋਂ ਅੰਦਰ ਖੋਖਲਾ ਕਰੀ ਜਾ ਰਿਹਾ ਹੈ। ਸਯੁੰਕਤ ਪਰਿਵਾਰਾਂ ਦਾ ਆਪਸ ਵਿੱਚ ਟੁੱਟਣਾ ਤੇ ਉਨਾਂ ਵਿੱਚ ਨਫਰਤ ਫੈਲਣਾਂ ਇਸ ਕੜੀ ਦਾ ਵੀ ਇੱਕ ਹਿੱਸਾ ਹੈ।ਕਿਉਂ ਕਿ ਜਦੋ ਵੀ ਕੋਈ ਵਿਅਕਤੀ ਇਨ੍ਹਾਂ ਸਿਆਣਿਆਂ ਕੋਲ ਜਾਂਦਾ ਹੈ ਤਾਂ ਸਭ ਤੋਂ ਪਹਿਲਾਂ ਇਹ ਹੀ ਕਹਿੰਦੇ ਹਨ ਕਿ ਤੁਹਾਡੇ ਹੀ ਪ੍ਰਵਾਰ ਦੇ ਕਿਸੇ ਮੈਂਬਰ ਨੇ ਤੁਹਾਨੂੰ ਜਾਦੂ ਟੂਣਾ ਕੀਤਾ ਹੈ ਜਾਂ ਉਸਨੇ ਤੁਹਾਨੂੰ ਕੁਝ ਖੁਆਇਆ ਹੈ ਜਾਂ ਕੀਤਾ ਹੈ। ਤਾਂ ਸੁਭਾਵਿਕ ਹੈ ਕਿ ਪਰਿਵਾਰਾਂ ਵਿੱਚ ਪਰਿਵਾਰਕ ਸਾਂਝ ਟੁੱਟ ਜਾਂਦੀ ਹੈ ਤੇ ਵਖਰੇਵੇਂ ਪੈ ਜਾਂਦੇ ਹਨ।

ਜੋ ਲੋਕ ਅੰਧਵਿਸ਼ਵਾਸ਼ ਵਹਿਮਾਂ ਭਰਮਾਂ ਤੇ ਜਾਦੂ ਟੂਣਿਆ ਦੇ ਚੱਕਰ ਵਿੱਚ ਬੁਰੀ ਤਰਾਂ ਫਸ ਜਾਂਦੇ ਹਨ। ਉਹਨਾਂ ਦਾ ਸਹਿਜੇ ਇਸ ਵਿਚੋਂ ਨਿਕਲਣਾ ਬੜਾ ਔਖਾ ਹੁੰਦਾ ਹੈ। ਇਹ ਤਾਂ ਸਿਰਫ ਉਹ ਹੀ ਲੋਕ ਜਾਣਦੇ ਹਨ ਜਿਨ੍ਹਾਂ ਨੇ ਇਨ੍ਹਾਂ ਵਿੱਚ ਫਸ ਦੇ ਸਮੇਂ ਅਤੇ ਪੈਸੇ ਦੀ ਬਰਬਾਦੀ ਤੋਂ ਸਿਵਾ ਕੁਝ ਵੀ ਪ੍ਰਾਪਤ ਨਹੀ ਕੀਤਾ।ਜਾਦੂ ਟੂਣੇ ਤੇ ਕਰਨ ਕਰਵਾਉਣ ਦਾ ਚੱਕਰ ਹੀ ਅਜਿਹਾ ਹੁੰਦਾ ਹੈ ਕਿ ਇਨ੍ਹਾ ਵਿੱਚ ਫਸ ਕੇ ਆਪਣੀ ਸਾਰੀ ਉਮਰ ਨਰਕ ਤੋਂ ਵੀ ਭੈੜੀ ਬਤੀਤ ਕਰਦਾ ਹੈ ਇਹ ਇੱਕ ਅਜਿਹਾ ਖੋਭਾ ਹੈ ਜਿਸ ਵਿਚੋਂ ਉਹ ਇਨਸਾਨ ਨਿਕਲਣ ਲਈ ਤਰਸਦਾ ਰਹਿੰਦਾ ਹੈ ਅਤੇ ਚਾਹੁੰਦੇ ਹੋਏ ਵੀ ਨਿਕਲ ਨਹੀ ਸਕਦਾ ਕਿਉਂਕਿ ਉਸਨੂੰ ਬਾਹਰ ਨਿਕਲਣ ਲਈ ਕਿਨਾਰਾ ਵੀ ਨਜਰ ਨਹੀ ਆਉਂਦਾ।

ਅੰਧ ਵਿਸ਼ਵਾਸ਼ ਦਾ ਸ਼ਿਕਾਰ ਜਿਆਦਾਤਰ ਪੇਡੂ ਔਰਤਾਂ ਵੀ ਹੁੰਦੀਆਂ ਹਨ ਕਿਉਂਕਿ ਪਿੰਡਾਂ ਵਿੱਚ ਰਹਿਣ ਵਾਲੀਆਂ ਔਰਤਾਂ ਅਨਪੜ ਤੇ ਲਾਈਲੱਗ ਹੁੰਦੀਆਂ ਹਨ ਅਤੇ ਇਹ ਸਿਆਣੇ ਉਨ੍ਹਾਂ ਦੀ ਇਸ ਕਮਜ਼ੋਰੀ ਦਾ ਖੂਬ ਫਾਇਦਾ ਉਠਾਉਂਦੇ ਹਨ। ਵੈਸੇ ਵੀ ਮਰਦ ਪ੍ਰਧਾਨ ਸਮਾਜ ਵਿੱਚ ਔਰਤਾਂ ਉਤੇ ਕਈ ਤਰਾਂ ਦੀਆਂ ਬੰਦਸ਼ਾਂ ਹੁੰਦੀਆਂ ਹਨ। ਅਤੇ ਉਹ ਆਪਣੇ ਮਰਦਾਂ ਤੋਂ ਚੋਰੀ ਛਿਪੇ ਇਨ੍ਹਾਂ ਸਾਧਾ ਕੋਲ ਜਾਂਦੀਆਂ ਹਨ।ਇਸ ਤਰ੍ਹਾਂ ਔਰਤਾਂ ਗੁੰਮਰਾਹ ਹੋ ਜਾਂਦੀਆਂ ਹਨ ਅਤੇ ਇਹ ਸਾਧ ਉਨ੍ਹਾਂ ਦਾ ਸਰੀਰਕ ਤੇ ਆਰਥਿਕ ਸ਼ੋਸ਼ਣ ਵੀ ਕਰਦੇ ਹਨ। ਕੁਝ ਦਿਨ ਹੋਏ ਪਾਠਕਾਂ ਨੇ ਸ਼ਾਇਦ ਅਖਬਾਰਾਂ ਵਿੱਚ ਵੀ ਪੜ੍ਹਿਆ ਹੋਵੇ ਗਾ ਕਿ ਬਨਾਰਸ ਵਿੱਚ ਕਿਵੇਂ ਇੱਕ ਨਾਗੇ ਸਾਧ ਨੇ 38 ਭਗਤਣੀਆਂ ਨਾਲ ਬਲਾਤਕਾਰ ਕੀਤਾ ਸੀ ਕਿਉਂਕਿ ਉਹ ਬਾਂਝ ਔਰਤਾਂ ਨੂੰ ਮੁੰਡੇ ਦੇਣ ਦੀ ਗੈਬੀ ਤਾਕਤ ਹੋਣ ਦਾ ਦਾਅਵਾ ਕਰਦਾ ਸੀ।

ਬਰਤਾਨੀਆਂ :- ਭਾਰਤ ਦੀ ਤਰ੍ਹਾਂ ਬਰਤਾਨੀਆਂ ਵਿੱਚ ਵੀ ਏਸ਼ੀਅਨ ਲੋਕ ਵਹਿਮਾਂ-ਭਰਮਾਂ ਤੇ ਅੰਧਵਿਸ਼ਵਾਸ਼ਾ ਨਾਲ ਬੁਰੀ ਤਰ੍ਹਾਂ ਗ੍ਰਸਤ ਹਨ।ਦੁੱਖ ਦੀ ਗੱਲ ਹੈ ਕਿ ਪੱਛਮੀ ਦੇਸ਼ਾਂ ਵਿੱਚ ਵੀ ਆਕੇ ਸਾਡੇ ਲੋਕਾਂ ਦੀ ਸੋਚ ਦਾ ਪੱਧਰ ਏਨਾ ਵਿਕਸਿਤ ਨਹੀ ਹੋ ਸਕਿਆ। ਇਥੋਂ ਤੱਕ ਕਿ ਇਥੋਂ ਨਿਕਲਦੇ ਸਪਤਾਹਿਕ ਪੰਜਾਬੀ ਪੇਪਰਾਂ ਵਿੱਚ ਇਨਾਂ ਸਿਆਣਿਆ ਦਾ ਜ਼ਿਕਰ ਹੁੰਦਾ ਹੈ ਅਤੇ ਇਹ ਸਿਆਣੇ ਹਰ ਅਖਬਾਰ ਵਿੱਚ ਆਪਣੀ ਇਸ਼ਤਿਹਾਰਬਾਜੀ ਕਰਵਾਉਂਦੇ ਹਨ ਅਤੇ ਲੋਕਾਂ ਨੂੰ ਆਪਣੇ ਵੱਲ ਪ੍ਰੇਰਦੇ ਹਨ ਕਿ ਤੁਹਾਡੀ ਹਰ ਸੱਮਸਿਆ 4 ਦਿਨਾਂ ਵਿੱਚ ਹੱਲ ਹੋਵੇਗੀ। ਤੇ ਓਹਨਾਂ ਦੇ ਥੱਲੇ ਇਹ ਲਿਖਿਆਂ ਹੁੰਦਾ ਹੈ ਕਿ ਨੋਟ ਸਿਰਫ਼ ਔਰਤਾਂ ਹੀ ਮਿਲਣ। ਸੁਆਲ ਇਹ ਪੈਦਾ ਹੁੰਦਾ ਹੈ ਕਿ ਜਦ ਉਹ ਹੋਰਨਾਂ ਦੀਆਂ ਸਮੱਸਿਆਵਾਂ ਹੱਲ ਕਰ ਸਕਦੇ ਹਨ। ਤਾਂ ਆਪਣੀਆਂ ਕਿਉ ਨਹੀ ਹੱਲ ਕਰ ਸਕਦੇ ? ਵਿਦੇਸ਼ੀ ਕਾਰਾਂ ਵਿੱਚ ਘੁੰਮਣਾ ਤੇ ਛੱਤੀ ਪ੍ਰਕਾਰ ਦੇ ਪਕਵਾਨ ਖਾਣਾ ਆਪਣਾ ਜਨਮ ਸਿੱਧ ਅਧਿਕਾਰ ਸਮਝਦੇ ਹਨ ਜਦ ਕਿ ਆਮ ਵਿਅਕਤੀ ਇਥੇ ਆਰਥਿਕ ਬੋਝ ਹੇਠ ਦੱਬੇ ਆਪਣਾ ਜੀਵਨ ਬਤੀਤ ਕਰਦੇ ਹਨ।

ਲੋੜ ਤਾਂ ਇਸ ਗੱਲ ਦੀ ਹੈ ਕਿ ਜੀਵਨ ਵਿੱਚ ਆਪਣਾ ਸੋਚ ਪੱਧਰ ਉਚਾ ਚੁੱਕਿਆ ਜਾਵੇ ਤੇ ਅਜਿਹੇ ਪਾਖੰਡੀ ਲੋਕਾਂ ਦਾ ਪਰਦਾ ਫਾਸ਼ ਕੀਤਾ ਜਾਵੇ ਤੇ ਨਾਲ ਹੀ ਉਨਾ ਨੂੰ ਲੋਕਾਂ ਦੀ ਕਚਹਿਰੀ ਵਿੱਚ ਪੇਸ਼ ਕੀਤਾ ਜਾਵੇ। ਖੁਸ਼ੀ ਦੀ ਗੱਲ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਇਨ੍ਹਾਂ ਸਬੰਧੀ ਕਾਫੀ ਸਾਰਥਿਕ ਕੰਮ ਕਰ ਰਹੀ ਹੈ ਅਤੇ ਭਵਿੱਖ ਵਿੱਚ ਵੀ ਇਸ ਤੋਂ ਕਾਫੀ ਉਮੀਦਾਂ ਹਨ। ਇਸ ਬਾਰੇ ਅਜੇ ਕਾਫੀ ਕੁਝ ਕੀਤਾ ਜਾਣਾ ਬਾਕੀ ਹੈ ਤਾਹੀਂ ਸਮਾਜ ਦਾ ਕੁਝ ਸੁਧਾਰ ਹੋ ਸਕਦਾ ਹੈ।

ਮਨੁੱਖ ਦੀ ਹੈਸੀਅਤ ਜਾਤ ਵਰਗ ਨਾਲ ਉਸਦੇ ਸੰਬੰਧ ਉਤੇ ਨਹੀ, ਸਗੋਂ ਉਸ ਦੀ ਨਿੱਜੀ ਸਰਗਰਮੀ ਉਤੇ ਨਿਰਭਰ ਕਰਦੀ ਹੈ ।

ਵਲੈਤੋਂ ਚਿਠੀ

# ਧਾਰਮਿਕ ਟਿਪਣੀਆਂ ਅਤੇ ਜ਼ੀਨ ਥਿਊਰੀ

ਡਾਕਟਰ ਹਰੀਸ਼ ਮਲਰੋਤਰਾ ਬਰਗਿੰਘਮ

ਜਨਵਰੀ ਫਰਵਬੀ 1999 ਦੇ ਤਰਕਸ਼ੀਲ ਪਰਚੇ 'ਚ ਡਾਰਟਰ ਰਘਬੀਰ ਸਿੰਘ ਜੀ ਦੀ ਇੰਟਰਵਿਊ ਛਪੀ ਹੈ ਅਤੇ ਉਹ ਕਹਿੰਦੇ ਹਨ ਕਿ 'ਮੇਰੀ ਧਾਰਨਾ ਹੈ ਕਿ ਧਾਰਮਿਕ ਤੌਰ ਤੇ ਪਵਿਤਰ ਸਮਝੇ ਜਾਂਦੇ ਗ੍ਰੰਥਾਂ ਬਾਰੇ ਕੋਈ ਟਿਪਣੀ ਨਹੀ ਕਰਨੀ ਚਾਹੀਦੀ ਵੈਸੇ ਵੀ ਸੰਸਾਰ ਪੱਧਰ ਤੇ ਧਾਰਮਿਕ ਪੁਸਤਕਾਂ ਭਾਵ ਸਕਰਿਪਚਰ ਤੇ ਅਕਾਦਮਿਕ ਟਿਪਣੀਆਂ ਨਹੀ ਕੀਤੀਆਂ ਜਾਂਦੀਆ।'

ਮੈਂ ਰਘੁਵੀਰ ਸਿੰਘਜੀ ਨਾਲ ਜਾਤੀ ਤੌਰ ਤੇ ਇਸ ਗਲ ਨਾਲ ਸਹਿਮਤ ਨਹੀਂ ਹਾਂ। ਨਵੰਬਰ, ਦਸੰਬਰ ਅਤੇ ਜਨਵਰੀ ਦੇ 'ਹਿਰਾਵਲ ਦਸਤਾ' ਪਰਚੇ ਵਿਚ ਪ੍ਰਸਿੱਧ ਇਨਕਲਾਬੀ ਅਤੇ ਵਿਦਵਾਨ ਡਾਕਟਰ ਲਾਲਾ ਹਰਦਿਆਲ ਦਾ ਲੇਖ 'ਗੁਲਾਮੀ ਦਾ ਜ਼ਹਿਰ' ਛਪਿਆ ਹੈ ਜਿਹਦੇ ਵਿਚ ਉਹਨਾ ਧਾਰਮਿਕ ਪੁਸਤਕਾਂ ਅਤੇ ਖਾਸ ਕਰਕੇ ਦੇਸੀ ਧਾਰਮਿਕ ਪੁਸਤਕਾਂ ਦੀ ਚੰਗੀ ਖਬਰ ਲਈ ਹੈ। ਲਾਲਾ ਹਰਦਿਆਲ ਅਕਾਦਮਿਕ ਸੀ ਅਤੇ ਉਸਦੀਆਂ ਪ੍ਰਸਿੱਧ ਕਿਤਾਬਾਂ Hints for Self Culture ਅਤੇ Twelve Religions and Modern Life ਅੱਜ ਵੀ ਇਸ ਗਲ ਦੀਆਂ ਗਵਾਹੀਆਂ ਦਿੰਦੀਆਂ ਹਨ ਕਿ ਧਰਮਾਂ ਅਤੇ ਧਾਰਮਿਕ ਪੁਸਤਕਾਂ ਬਾਰੇ ਪੜਚੋਲ ਅਤੇ ਨੁਕਤਾਚੀਨੀ ਹੁੰਦੀ ਰਹਿਣੀ ਚਾਹੀਦੀ ਹੈ। ਮਹਾਤਮਾ ਬੁੱਧ ਅਤੇ ਚਾਰਵਾਕ ਨੇ ਰੱਬ ਦੀ ਹੋਂਦ ਨੂੰ ਵੰਗਾਰਿਆ ਸੀ ਤਰਕਸ਼ੀਲਾਂ ਦੇ ਮੋਢੀ ਡਾਕਟਰ ਅਬਰਾਹੀਮ ਕੋਵੂਰ ਦੀਆਂ ਕਿਤਾਬਾਂ Be Gone Godmen ਅਤੇ Gods Demons and Spieits ਵੀ ਇਸ ਕਤਾਰ ਬੰਦੀ 'ਚ ਹੀ ਆਂਉਦੀਆਂ ਹਨ। ਰਘੁਬੀਰ ਹੁਰਾਂ ਦੀ ਇਹ ਗੱਲ ਵੀ ਆਪਾਂ ਵਿਰੋਧੀ ਹੈ ਕਿ ਉਹ ਮਾਰਕਸਿਸਟ ਕਹਾਉਣ ਦੇ ਬਾਵਜੂਦ ਇਹ ਜੇਰਾ ਨਹੀ ਕਰਦੇ ਕਿ ਧਰਮ ਦੇ ਖਿਲਾਫ ਜਾਂ ਧਾਰਮਿਕ ਪੁਸਤਕਾਂ ਵਿਚ ਲਿਖੀਆਂ ਗਲਤ ਗੱਲਾਂ ਦਾ ਵਿਰੋਧ ਕਰਨ। ਇੰਗਲੈਂਡ ਦੇ ਪ੍ਰਸਿੱਧ ਫਿਲਾਸਫਰ ਗਰਟਰੰਡ ਰਸਲ ਨੇ ਇਸਾਈ ਧਰਮ ਦੇ ਖਿਲਾਫ ਕਿਤਾਬ Why I am not Christian ਲਿਖ ਕੇ ਤਰਥੱਲੀ ਮਚਾ ਦਿਤੀ ਸੀ। ਉਹ ਮੰਨਿਆ ਹੋਇਆ Academic ਸੀ ਜਿਹਨੇ 70 ਤੋਂ ਉੱਪਰ ਕਿਤਾਬਾਂ ਅਤੇ ਪੇਪਰ ਲਿਖੇ ਜੋ ਆਮ ਕਰਕੇ ਕੈਂਬਰਿਜ਼ ਅਤੇ ਔਕਸਫੋਰਡ ਯੂਨੀਵਰਸਿਟੀਆਂ 'ਚ ਬਹਿਸ ਦਾ ਵਿਸ਼ਾ ਬਣਦੇ ਰਹੇ। Why I am not Christian ਵੀ ਪਹਿਲਾਂ ਇਕ Academic ਪੇਪਰ ਹੀ ਸੀ। ਕੀ ਇਹ ਸੰਸਾਰ ਪੱਧਰ ਤੇ ਅਕਾਦਮਿਕ ਟਿੱਪਣੀ ਨਹੀ ?

ਪੱਛਮੀ ਮੁਲਕਾਂ ਵਿਚ ਇਸ ਕਰਕੇ ਧਾਰਮਿਕ ਬੋਲਬਾਲਾ ਖਤਮ ਹੋ ਰਿਹਾ ਕਿ ਇਥੇ ਦੇ ਬੁਧੀਜੀਵੀ ਅਤੇ ਲੇਖਕ ਖੁਲ੍ਹਕੇ ਦਲੀਲਾਂ ਨਾਲ ਧਾਰਮਿਕ ਪੁਸਤਕਾਂ ਅਤੇ ਧਰਮਾਂ ਦੇ ਖਿਲਾਫ ਬੋਲਦੇ ਲਿਖਦੇ ਹਨ। ਮੇਰੇ ਸਾਹਮਣੇ ਢੇਰ ਸਾਰੇ, ਪੱਛਮੀ ਵਿਦਵਾਨਾਂ ਦੇ ਨਾਮ ਹਨ ਜਿਨ੍ਹਾਂ ਧਾਰਮਿਕ ਬਹਿਸ ਨੂੰ ਅੱਗੇ ਤੋਰਿਆ ਅਤੇ ਧਾਰਮਿਕ ਸਕਰਿਪਚਰਾਂ ਤੇ ਟਿੱਪਣੀਆਂ ਕੀਤੀਆਂ। ਅਕਤੂਬਰ 1998 ਦੇ New Humsnist Magzine ਵਿਚ Carlpinel ਦਾ ਸਫਾ 15 ਤੇ ਲੇਖ ਹੈ ਕਿ Jesus, The Fanatic ਕਿ ਈਸਾ ਮਸੀਹ ਜਨੂੰਨੀ ਸੀ। ਹੋਰ ਤਾਂ ਹੋਰ ਧਰਮ ਅਤੇ ਈਸਾ ਮਸੀਹ ਦੇ ਖਿਲਾਫ ਲਿਖਣ ਵਾਲਿਆ ਵਿਚ ਚਰਚਾਂ ਦੇ ਪਾਦਰੀ ਵੀ ਸਨ ਜਿਵੇਂ Bishop of Wolwich, John A.T. Robinoson ਨੇ 1963 ਵਿਚ ਕਿਤਾਬ ਲਿਖੀ Honest to God ਜਿਸਦਾ Sunday Newspaper ਵਿਚ Review, ਇਹ ਨਾਂ ਥੱਲੇ ਛੱਪਿਆ Our Image of God must Go.

ਅੱਜ ਕਲ ਤਾਂ ਇਹ ਗੱਲ ਵੀ ਜ਼ੋਰ ਫੜ੍ਹਦੀ ਜਾ ਰਹੀ ਹੈ ਕਿ ਸਕੂਲਾਂ ਵਿਚ ਧਾਰਮਿਕ ਵਿਦਿਆ ਦਾ ਬਿਲਕੁਲ ਹੀ ਸਫਾਇਆ ਕਰ ਦਿਤਾ ਜਾਵੇ। ਅਪ੍ਰੈਲ-ਮਈ 1998 ਦੇ Humanity ਮੈਗਜ਼ੀਨ ਦੇ ਪਹਿਲੇ ਸਫੇ ਤੇ ਲੇਖ ਹੈ Humanists Applaud plan to oust the crumbling religious values in schools ਇਥੇ ਮੈਂ ਇਸ ਬਾਰੇ ਵੀ Quote ਕਰਨਾਂ ਚਾਹੁੰਦਾ Prof. Michael Barber, Who heads the standards unit at the Department for Education and Employment, that pupils should be taught the Ethics of global citizenship instead of crumbling religious values ਕੀ ਇਹ ਅਕਾਦਮਿਕ ਟਿੱਪਣੀਆਂ ਨਹੀਂ ?

ਮੈਨੂੰ ਤਾਂ ਇਹ ਵੀ ਪਤਾ ਲੱਗਾ ਹੈ ਕਿ ਰਘੁਬੀਰ ਸਿੰਘ ਜੀ ਨੇ ਇਸ ਗਲ ਦੀ ਵੀ ਵਕਾਲਤ ਕੀਤੀ ਹੈ ਕਿ ਅੰਗਰੇਜ਼ੀ ਨੂੰ ਪੰਜਾਬ 'ਚ ਪਹਿਲੀ ਜਮਾਤ ਤੋਂ ਲਾਗੂ ਕਰਨਾਂ ਠੀਕ ਗੱਲ ਹੈ। ਇਸ ਬਾਰੇ ਮੈਂ ਇਕ ਵੱਖਰਾ Academic Essay ਤਿਆਰ ਕਰ ਰਿਹਾਂ, ਪਰ ਇਹ ਗੱਲ ਤਰਕ ਤੇ ਕਿਥੇ ਬੈਠਦੀ ਹੈ ਕਿ ਆਪ ਤਾਂ ਰਘੁਬੀਰ ਸਿੰਘ ਪੰਜਾਬੀ ਵਿਭਾਗ ਦਾ ਮੁਖੀਆ ਹੈ ਪਰ ਵਕਾਲਤ ਅੰਗਰੇਜੀ ਦੀ ਕਰਦਾ ਹੈ ? ਇਹ ਮਾਰਕਸਿਸਟ ਨਜ਼ਰੀਏ ਤੋਂ ਵੀ ਕਿਵੇਂ ਠੀਕ ਹੈ ?

ਜੇਕਰ ਸਾਡੇ ਪ੍ਰਗਤੀਵਾਦੀ ਅਤੇ ਮਾਰਕਸਿਸਟ ਲੇਖਕਾਂ ਦਾ ਇਹ ਹਾਲ ਹੈ ਤਾਂ ਪੰਜਾਬ ਅਤੇ ਭਾਰਤ ਬੌਧਿਕ ਤੌਰ ਤੇ ਅਜੇ ਪੱਛਮ ਨਾਲੋਂ ਕਈ ਹਜਾਰਾਂ ਵਰ੍ਹੇ ਪਿੱਛੇ ਹੈ। ਖੱਬੇ ਪੱਖੀ ਸੋਚ ਵਾਲੇ ਸਾਥੀਆਂ ਪ੍ਰਗਤੀਵਾਦੀ ਲੇਖਕਾਂ, ਸਰਕਾਰੀ ਬਾਬੂਆਂ ਅਤੇ ਪੜ੍ਹਿਆਂ-ਲਿਖਿਆਂ ਨੂੰ ਤਰਕ ਦੀ ਕਸਵੱਟੀ ਤੇ ਆਪਾ ਪੜਚੋਲ ਦੀ ਸਖਤ ਜਰੂਰਤ ਹੈ।

ਦੂਜੀ ਗਲ ਇਸ ਚਿੱਠੀ ਵਿਚ ਮੈਂ ਸੁਰਜੀਤ ਸਿੰਘ ਢਿੱਲੋਂ ਜੀ ਦੇ ਲੇਖ ਮਨੁੱਖੀ ਸੁਭਾਓ ਉਪਰ ਵਿਰਸੇ ਦਾ ਪ੍ਰਭਾਵ ਬਾਰੇ ਕਰਨੀ ਹੈ।

ਸੁਰਜੀਤ ਸਿੰਘ ਜੀ ਦੇ ਲੇਖ ਦਾ ਮੂਲ ਮੁੱਦਾ ਹੈ : "ਮਨੁੱਖੀ ਵਿਚਰਨ ਉਪਰ ਸੱਭਿਆਚਾਰ ਦਾ ਪ੍ਰਭਾਵ ਪੈਂਦਾ ਤਾਂ ਹੈ ਪਰ ਇਹ ਪ੍ਰਭਾਵ ਕੇਵਲ ਪਾਬੰਦ ਹੱਦ ਤਕ ਹੀ ਸੀਮਤ ਰਹਿੰਦਾ ਹੈ। ਵਿਅਕਤੀ ਦੇ ਦਿਮਾਗੋਂ ਪੁੰਗਰੀਆਂ ਸੰਭਾਵਨਾਵਾਂ ਇਸ ਪ੍ਰਭਾਵ ਦੇ ਦਾਇਰੇ ਦੀ ਸੀਮਾਂ ਨਿਰਧਾਰਤ ਕਰਦੀਆਂ ਹਨ, ਜਿਨ੍ਹਾਂ ਦਾ ਕਿ ਆਪਣਾ ਮੂਲ ਮਾਂ-ਪਿਉ ਵੱਲੋਂ ਵਿਰਸੇ 'ਚ ਮਿਲੇ ਹੋਏ ਜੀਨ ਹੁੰਦੇ ਹਨ।"

ਤਰਕ ਦੀ ਕਸਵੱਟੀ ਤੇ ਅੱਜ ਦੇ ਗਿਆਨ ਮੁਤਾਬਿਕ ਸੁਰਜੀਤ ਸਿੰਘ ਦੇ ਵਿਚਾਰ ਬਿਲਕੁਲ ਹੀ ਗਲਤ ਹਨ। ਇਸ ਵਿਚ ਕੋਈ ਸ਼ੱਕ ਨਹੀ ਕਿ ਕੁੱਝ ਬੀਮਾਰੀਆਂ ਪੀੜ੍ਹੀ ਦਰ ਪੀੜ੍ਹੀ ਤੁਰੀਆਂ ਰਹਿੰਦੀਆਂ ਹਨ, ਪਰ ਹੁਣ ਦੀ ਖੋਜ



ਇਹ ਸਿੱਧ ਕਰਦੀ ਹੈ ਕਿ ਇਰਨਾਂ ਬੀਮਾਰੀਆਂ ਨੂੰ ਬਾਹਰੀ ਪ੍ਰਭਾਵ ਨਾਲ ਰੋਕਿਆ ਜਾ ਸਕਦਾ ਹੈ। ਪੈਟਰਿਕ ਹੋਲਫੋਰਡ (1998) ਆਪਣੀ ਕਿਤਾਬ "Say no to heart disease" ਦੇ ਸਫਾ 64 ਤੇ ਲਿਖਦਾ ਹੈ Your diet can not only prevent these risk factors ever emerging, but also reverse the risk once it has developed. This means that, even if nou have a family history of cardio-vascular disease, you don't have to suffer. In any case, family histories of disease oftenturn out to have nothing to do with inheriting genetic predispositions as such. Rather, they occur due to inheriting certiain lifestyle and dietary habits that put you risk" ਮੈਨੂੰ ਸਾਰਾ ਲੇਖ ਪੜ੍ਹ ਕੇ ਇਉਂ ਲਗਦਾ ਹੈ ਜਿਵੇਂ ਢਿੱਲੋਂ ਜੀ ਨੇ ਕਿਸੇ ਨਸਲਵਾਦੀ ਪੱਛਮੀ ਲੇਖਕ ਦੀ ਕਿਤਾਬ ਪੜੀ ਹੈ। ਨਸਲਵਾਦੀ ਕਿਤਾਬਾਂ ਦੇ ਮੋਢੀ ਲੇਖਕ Robert knox [1791-1862] ਇੰਗਲੈਂਡ, Josiah clalk Nott[1804-73] Alabama, George Robbins Gliddon [1809-57] ਅਮਰੀਕਾ, Joseph Arthir De Gobineu [1816-1882] ਫਰਾਂਸ ਅਤੇ James Hunt [1833-69] ਇੰਗਲੈਂਡ ਸਨ। ਇਹਨਾਂ ਅਤੇ ਇਹਨਾ ਵਰਗੇ ਨਸਲਵਾਦੀ ਲੇਖਕਾਂ ਦੀ ਬਦੌਲਤ ਹੀ ਹਿਟਲਰ ਨੇ ਜਰਮਨੀ ਵਿਚ ਲੱਖਾਂ ਯਹੂਦੀਆਂ ਨੂੰ ਜਾਨੋ ਮਾਰ ਦਿਤਾ ਸੀ। ਹੁਣ ਵੀ ਕਿਤੇ ਕਿਤੇ ਨਸਲਵਾਦੀ ਲੇਖਕ ਜਾਂ ਅਖੌਤੀ-ਸਾਇੰਸਦਾਨ ਇਹੋ ਜੇਹੀਆਂ ਬੇ-ਤੁਕੀਆਂ ਗੱਲਾਂ ਕਰਦੇ ਰਹਿੰਦੇ ਹਨ ਤਾਂ ਕਿ ਏਸ਼ੀਅਨਾਂ, ਅਫਰੀਕਣਾਂ, ਅਤੇ ਕੈਰੇਬੀਅਨਾਂ ਨੂੰ ਖਾਸ ਕਰਕੇ ਘਟੀਆ, ਅਤੇ ਬੌਧਿਕ ਤੌਰ ਤੇ ਬੌਣੇ ਸਾਬਤ ਕੀਤਾ ਜਾ ਸਕੇ। ਕਈ ਏਸ਼ੀਅਨ ਲੋਕਾਂ ਜਿਵੇਂ Prof. Bhiknu Parekh, Prof. Shashi Dhaen ਆਦਿ ਨੇ ਤੁਹਾਡੀ Genes ਵਾਲੀ ਗਲ ਨੂੰ ਨਕਾਰਿਆ ਹੈ। ਮੇਰੀ ਆਪਣੀ ਕਿਤਾਬ Racism in Britain ਵਿਚ ਵੀ ਮੈਂ ਇਸ ਵਿਸ਼ੇ ਨੂੰ ਵਿਦਵਾਨਾਂ ਦੇ ਹਵਾਲੇ ਦੇ ਕੇ ਗਲ ਨੂੰ ਨਿਤਾਰਿਆ ਹੈ ਕਿ ਕੁੱਝ ਪੱਛਮੀ ਅਖੌਤੀ-ਸਾਇੰਦਾਨਾਂ ਅਸਲੀ ਤੱਤਾਂ ਨੂੰ ਕਿਵੇਂ ਤੋੜ ਮਰੋੜ ਕੇ ਵਗਾੜਿਆ ਹੈ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ Frend ਅਤੇ ਉਹਦਾ ਚੇਲਾ Jung ਵੀ ਪੱਕੇ ਨਸਲਵਾਦੀ ਸਨ ਜੋ ਏਸ਼ੀਅਨਾਂ ਅਤੇ ਕਾਲੇ ਲੋਕਾਂ ਨੂੰ ਬੌਧਿਕ ਤੌਰ ਤੇ ਘਟੀਆ ਮਿੱਥਦੇ ਸਨ। ਪੱਛਮ ਦੀ ਸਾਰੀ Psychology, ਨਸਲਵਾਦ ਨਾਲ ਤਾਲੋ ਤਾਲ ਭਰੀ ਪਈ ਹੈ ਅਤੇ Schizophscnia ਵਰਗੀ ਬੀਮਾਰੀ ਅਸਲ 'ਚ ਸਹੀ ਮੈਹਨਿਆਂ 'ਚ ਕੀ ਹੁੰਦੀ ਹੈ ਦਾ ਵੀ ਅਜੇ ਤਕ ਠੀਕ ਠੀਕ ਪਤਾ ਨਹੀ ਲਗ ਰਿਹਾ। Mental Health ਬਾਰੇ ਕਾਲਿਆਂ ਅਤੇ ਏਸ਼ੀਅਨਾਂ ਲਈ ਬਰਮਿੰਘਮ ਯੂਨੀਵਰਸਿਟੀ ਦੇ Prof. Shashidharn ਨੂੰ Authority ਮੰਨਿਆ ਜਾਂਦਾ ਹੈ ਜੋ ਤੁਹਾਡੀ Genes ਦੀ Theory ਨੂੰ ਨਕਾਰਦਾ ਹੈ। ਹੋਰ ਵਿਦਵਾਨਾਂ ਦੀਆਂ ਕਿਤਾਬਾਂ ਜਿਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ ਜੋ ਤੁਹਾਡੀ Gene theory ਨਾਲ ਸਹਿਮਤ ਨਹੀ ਜਿਵੇਂ : Dr. Kedar Dwivedi [1996] Meeting the needs of ethnic minority children A Aoud, F.[1988] Children and prejudice, Boyd-Franklin, N. [1989] Black Families in therapy.,Dalal, F [1993] Race and Racism An attempt to organise Differenle, Dalrymple, J. and Burke, B. [1995] Anti-oppressive Practice, Fernando, S. [1992] Roots of Racism in psychiatry, Hinton, P. [1993] The Psychology of Snterperson Perceptoin, and Robinson, L. [1995] Psychology for social workers.

ਮੇਰਾ ਪੀ. ਐਚ. ਡੀ. ਦਾ ਥੀਸਸ ਥਾਂ-ਥਾਂ ਵਿਦਵਾਨਾਂ ਦੀ Quotation ਦੇ ਕੇ ਸਾਬਤ ਕਰਦਾ ਹੈ ਕਿ Gene Theory ਗਲਤ ਹੈ।

ਵੈਸੇ ਵੀ ਐਹੋ ਜਹੀਆਂ ਕਈ ਉਦਾਹਰਣਾਂ ਹਨ ਜਿਥੇ ਵਾਤਾਵਰਣ ਅਤੇ ਮਿਹਨਤ ਨੇ ਜ਼ਿੰਦਗੀਆਂ ਦਾ ਪਲਟਾ ਕਰਕੇ ਰੱਖ ਦਿਤਾ। Charles Darwin ਜਿਸਨੇ Evolutionay, Theory ਦਾ ਸਿਧਾਤ ਸਾਨੂੰ ਦਿਤਾ ਸੀ, ਦਾ ਪਿਉ ਕਿਹਾ ਕਰਦਾ ਸੀ ਕਿ ਚਾਰਲਸ ਐਨਾਂ ਬੇ-ਅਕਲਾ ਹੈ ਕਿ ਅਗਰ ਉਸਦੇ ਸਿਰ 'ਚ ਮੋਰੀ ਕਰਕੇ ਵੀ ਅਕਲ ਪਾਈ ਜਾਵੇ ਤਾਂ ਵੀ ਉਹਨੂੰ ਅਕਲ ਨਹੀ ਆ ਸਕਦੀ। ਚਾਰਲਸ ਦਾ ਪਿਉ ਸਾਇੰਸਦਾਨ ਨਹੀ ਸੀ। ਵੀਹਵੀ ਸਦੀ ਦੇ ਅਲਬਰਟ ਆਇਨਸਟਾਇਨ ਬਾਰੇ ਇਹ ਗਲ ਮੰਨੀ ਜਾਂਦੀ ਹੈ ਕਿ ਉਹ ਚਾਰ ਸਾਲ ਦੀ ਉਮਰ ਤਕ ਬੋਲਿਆ ਨਹੀ ਸੀ ਪਰ ਇਹ ਗੱਲ ਉਹਦੇ ਪਰਵਾਰ 'ਚ ਕਦੇ ਹੋਈ ਨਹੀ ਸੀ ਅਤੇ ਨਾਂ ਹੀ ਉਹਦਾ ਬਾਪ ਉਹਦੇ ਵਰਗਾ ਸਾਇੰਸਦਾਨ ਸੀ। ਗੁਰੂ ਨਾਨਕ ਦੇਵ ਜੀ ਦੇ ਬੱਚੇ ਉਹਨਾਂ ਵਰਗੇ ਸਿਆਣੇ ਨਾ ਹੋਣ ਕਰਕੇ ਉਹਨਾਂ ਨੂੰ ਗੁਰਗੱਦੀ ਨਹੀ ਸੀ ਮਿਲੀ। ਮਹਾਤਮਾ ਬੁੱਧ ਦਾ ਬਾਪ ਉਹਦੇ ਵਰਗਾ ਵਿਗਿਆਨਕ ਸਿਧਾਂਤ ਪੈਦਾ ਕਰਨ ਵਾਲਾ ਨਹੀ ਸੀ। ਸਾਡੇ ਆਪਣੇ ਵਿਚ ਦੱਬੀਆਂ ਲਿਤਾੜੀਆਂ ਔਰਤਾਂ ਅਤੇ ਅਖੌਤੀ ਘਟੀਆ ਜਾਤਾਂ ਵਿਚੋਂ ਬੜੇ ਵਧੀਆ ਇਨਸਾਨ ਅਤੇ ਬੁਧੀ-ਜੀਵੀ ਹੋਏ ਹਨ ਅਤੇ ਹੋ ਰਹੇ ਹਨ ਜਦੋਂ ਕਿ ਉਹਨਾਂ ਦੇ ਮਾਂ ਬਾਪ ਬਿਲਕੁਲ ਹੀ ਕੋਰੇ ਅਨ੍ਹਪੜ ਸਨ। ਸਦੀਆਂ ਦੀ ਗੁਲਾਮੀ ਕੱਟ ਕੇ ਅਫਰੀਕਣ ਕਾਲਿਆਂ ਮਾਅਰਕੇ ਦੇ ਵਿਦਵਾਨ, ਲੇਖਕ ਅਤੇ ਸਾਇੰਸਦਾਨ ਪੈਦਾ ਕੀਤੇ ਹਨ। ਮੇਰੇ ਆਪਣੇ ਪਰਵਾਰ ਚੋਂ ਕਿਸੇ ਭੈਣ ਭਾਈ ਨੇ ਡਾਕਟਰੇਟ ਤਕ ਪੜ੍ਹਈ ਨਹੀ ਕੀਤੀ ਜਦੋਂ ਕਿ ਸਾਡੇ ਸਾਰਿਆਂ ਦੇ ਜ਼ੀਨਜ਼ ਇਕੋ ਮਾਂ-ਪਿਉ ਤੋਂ ਹਨ। ਇਹ ਗੱਲ ਅਸੀ ਆਪਣੇ ਆਪਣੇ ਪਰਵਾਰਾਂ 'ਚ ਵੀ ਦੇਖ ਸਕਦੇ ਹਾਂ। ਇਹ ਸੱਭ ਵਾਤਾਵਰਣ ਅਤੇ ਮਿਹਨਤ ਦੇ ਨਤੀਜੇ ਹਨ ਕਿ ਅਸੀ ਵੱਖਰੀ ਸ਼ਖਸ਼ੀਅਤ ਬਣਾਉਂਦੇ ਹਾਂ। ਡਾਕਟਰ ਅੰਬੇਦਕਰ ਦੇ ਮਾਂ ਬਾਪ ਜਾਂ ਦਾਦਾ, ਪੜਦਾਦਾ ਉਹਦੇ ਵਰਗੇ ਵਿਦਵਾਨ ਅਤੇ ਸਿਆਣੇ ਨਹੀ ਸਨ। ਜੇਕਰ ਤੁਹਾਡੀ ਥਿਊਰੀ ਠੀਕ ਹੋਵੇ ਤਾਂ ਫਿਰ ਪੜ੍ਹਾਈਆਂ ਅਤੇ ਹੋਰ ਖੋਜਾਂ ਦੀ ਕੀ ਤੁੱਕ ਹੈ ?

*ਆਦਰ ਨਾਲ ਤੁਹਾਡਾ ਵੀਰ*

*-ਡਾਕਟਰ ਹਰੀਸ਼ ਮਲਹੋਤਰਾ ਬਰਮਿੰਘਮ*

ਮਨੁੱਖ ਪੀੜ੍ਹੀ ਦਰ ਪੀੜ੍ਹੀ ਅੱਗੇ ਵੱਧਣਾ ਅਤੇ ਜੰਗਲ ਤੋਂ ਤੁਰਕੇ ਅਜੋਕੇ ਜੀਵਨ ਤੱਕ ਪੁੱਜਣਾ ਇਸ ਲਈ ਸੰਭਵ ਹੋ ਸਕਿਆ ਹੈ ਕਿਉਂਕਿ ਹਰੇਕ ਨਵੀ ਪੀੜ੍ਹੀ ਆਪਣੇ ਨਾਲੋਂ ਪਹਿਲਾਂ ਵਾਲੀ ਪੀੜ੍ਹੀ ਤੋਂ ਕੁਝ ਕਦਮ ਅੱਗੇ ਵੱਧਦੀ ਰਹੀ ਹੈ। ਸਮੁੱਚੇ ਤੌਰ ਉਤੇ ਇਹ ਅਗਿਆਨਤਾ ਤੋਂ ਗਿਆਨਵਾਨਤਾ ਵੱਲ ਅਤੇ ਪਸ਼ੂਤਾ ਤੋਂ ਮਾਨਵਤਾ ਵੱਲ ਦੀ ਯਾਤਰਾ ਰਹੀ ਹੈ ਇਸ ਮਾਰਗ ਉਤੇ ਮਨੁੱਖ ਨੇ ਅਨੇਕ ਅੰਧ-ਵਿਸ਼ਵਾਸ਼ ਤੇ ਸੌੜੇ ਵਿਚਾਰ ਛੱਡੇ ਹਨ ਅਤੇ ਆਪਣੇ ਅੰਦਰਲੀ ਪਸ਼ੂਤਾ ਨੂੰ ਪਤਲੀ ਪਾਉਣ ਲਈ ਨਿੰਰਤਰ ਸੰਘਰਸ਼ ਕੀਤਾ ਹੈ।

ਕੇਸ ਰਿਪੋਰਟਾਂ

# ਮੁੰਡੇ ਦਾ ਅਸਲ ਦੁੱਖ

ਸੰਗਰੂਰ ਜਿਲ੍ਹੇ ਦੇ ਪਿੰਡ ਪੱਖੋ ਕੈਂਚੀਆਂ ਦਾ 14 ਸਾਲਾ ਪਾਲ ਸਿੰਘ ਜੂਨ 98 ਤੋਂ ਬਿਮਾਰ ਰਹਿਣ ਲੱਗਿਆ। ਉਹ ਗਰਾਊਂਡ ਵਿੱਚ ਖੇਡਦਿਆਂ-ਖੇਡਦਿਆਂ ਲੱਤਾ ਵਿੱਚ ਕਮਜੋਰੀ ਮਹਿਸੂਸ ਕਰਦਾ ਹੈ। ਪਰ ਘਰਦਿਆਂ ਅਣਗੋਲਿਆ ਕਰ ਦਿਤਾ। ਪਰ ਜਦੋਂ ਕਮਜੋਰੀ ਸਾਰੇ ਸਰੀਰ ਵਿੱਚ ਫੈਲ ਗਈ ਤਾਂ ਬਰਨਾਲੇ ਡਾ :ਤੋਂ ਚੈਕ ਕਰਵਾ ਕੇ ਇਲਾਜ ਕਰਵਾਇਆ ਪਰ ਕੋਈ ਫਰਕ ਨਾ ਪਿਆ। ਇਸ ਤੋਂ ਬਾਦ ਬੱਚੇ ਦੀ ਖੁਰਾਕ ਘੱਟ ਗਈ ਅਤੇ ਲਗਾਤਾਰ ਟੱਟੀਆਂ ਲੱਗਣ ਨਾਲ ਭਾਰ 54 ਕਿਲੋ ਤੋਂ ਘੱਟ ਕੇ 27 ਕਿਲੋ ਰੀਹ ਗਿਆ। ਇਹ ਬੱਚਾ ਆਲਸੀ ਬਣ ਨਹਾਉਣਾ ਧੋਣਾ ਛੱਡ ਕੇ ਹੱਡੀਆਂ ਦਾ ਕਰੰਗ ਅਤੇ ਕਰੂਪ ਗੋਡਿਆਂ ਵਿੱਚ ਸਿਰ ਦੇ ਕੇ ਬੈਠਾ ਰਹਿੰਦਾ ਸੀ ਪਿੰਡ ਦੇ ਕਿਸੇ ਵਿਅਕਤੀ ਦੀ ਸਲਾਹ ਦੇਣ ਤੇ ਹਥੋਲੇ, ਡਾਲੇ ਅਤੇ ਟੂਣੇ ਟਾਮਣੇ ਵੀ ਕੀਤੇ ਗਏ,ਪਰ ਕੋਈ ਫਰਕ ਨਾ ਪਿਆ।

ਇਸ ਤੋਂ ਬਾਅਦ ਲੁਧਿਆਣੇ ਡਾ : ਕੋਲ ਇਲਾਜ ਕਰਵਾਇਆ ਗਿਆ ਕੁਝ ਸਮਾਂ ਇਸ ਹਸਪਤਾਲ ਵਿੱਚ ਰਹਿ ਕੇ D.M.C. ਵਿੱਚ ਦਾਖਲ ਕਰਵਾ ਦਿਤਾ ਜਦੋਂ ਇਥੇ ਵੀ ਬਿਮਾਰੀ ਦੀ ਸ਼ਨਾਖਤ ਨਾ ਹੋਈ ਤਾਂ ਇਲਾਜ ਵਿੱਚੋਂ ਛੱਡ ਕੇ ਨਿਰਾਸ਼ ਹਾਲਤ ਵਿੱਚ ਹਜਾਰਾਂ ਰੁਪਏ ਖਰਚ ਘਰ ਵਾਪਸ ਆ ਗਏ।

ਕਿਸੇ ਤਰਕਸ਼ੀਲ ਮੈਂਬਰ ਦੇ ਵੱਲੋਂ ਸਲਾਹ ਦੇਂਣ ਤੇ ਤਰਕਸ਼ੀਲ ਸੁਸਾਇਟੀ ਦੇ ਇਲਾਜ ਕੇਂਦਰ ਇਕਾਈ ਰਾਮਪੁਰਾ ਫੂਲ ਨਾਲ ਸੰਪਰਕ ਕੀਤਾ ਗਿਆ ਇਲਾਜ ਕੇਂਦਰ ਵੱਲੋਂ ਪੜਤਾਲ ਕਰਨ ਤੇ ਪਤਾ ਚੱਲਿਆ ਇਸ ਬੱਚੇ ਦੀ ਪੜ੍ਹਾਈ ਵਿੱਚ ਰੁਚੀ ਨਹੀ ਸੀ ਅਤੇ ਪੜ੍ਹਨਾ ਛੱਡ ਕੇ ਸਕੂਟਰਾਂ ਦਾ ਕੰਮ ਸਿਖਣਾ ਚਾਹੁੰਦਾ ਸੀ। ਇਹ ਬੱਚਾ ਟੀ. ਵੀ., ਫਿਲਮਾਂ ਅਤੇ ਖੇਡਣ ਦਾ ਸ਼ੋਕੀਨ ਸੀ।

ਪਰ ਘਰ ਵਾਲੇ ਉਸਨੂੰ ਜਬਰੀ ਪੜ੍ਹਾਉਣਾ ਚਾਹੁੰਦੇ ਸੀ ਅਤੇ ਉਸ ਪ੍ਰਤੀ ਰਵੱਈਆ ਬਹੁਤ ਸਖਤ ਸੀ। ਕਈ ਵਾਰੀ ਉਸਨੂੰ ਪੜ੍ਹਾਉਣ ਲਈ ਕਾਫੀ ਕੁੱਟ-ਮਾਰ ਵੀ ਕੀਤੀ ਗਈ ਸੀ। ਤਰਕਸ਼ੀਲ ਸੁਸਾਇਟੀ ਰਾਮਪੁਰਾ ਫੂਲ ਵੱਲੋਂ ਇਸ ਬੱਚੇ ਦਾ ਇਲਾਜ ਕਰਨ ਤੋਂ ਬਾਦ ਇਹ ਬਿਲਕੁਲ ਠੀਜ ਠਾਕ ਹੈ ਤੇ ਆਪਣੇ ਪਿੰਡ ਦੇ ਗਰਾਉਂਡ ਵਿੱਚ ਬਾਖੂਬੀ ਖੇਡਦਾ ਹੈ। ਇਸ ਬੱਚੇ ਦੀ ਤੰਦਰੁਸਤੀ ਅਤੇ ਸਿਹਤ ਪੱਖੋਂ ਪਹਿਲਾ ਵਾਲੀ ਸਹੀ ਹਾਲਤ ਵਿੱਚ ਆਉਣ ਤੇ ਸਾਰੇ ਪ੍ਰੀਵਾਰ ਵੱਲੋਂ ਇਲਾਜ ਕੇਂਦਰ ਦੇ ਮੈਂਬਰਾਂ ਦਾ ਧੰਨਵਾਦ ਕੀਤਾ ਅਤੇ ਤਰਕਸ਼ੀਲ ਮੈਗਜੀਨ ਦੇ ਪਾਠਕ ਬਣ ਚੁੱਕੇ ਹਨ।

*ਬੀ. ਐਸ.*

*ਇੰਨਚਾਰਜ, ਮਨੋਰੋਗ ਇਲਾਜ ਕੇਂਦਰ,*

*ਰਾਮਪੁਰਾ ਫੂਲ (ਬਠਿੰਡਾ)*

*ਜਦੋਂ ਪ੍ਰੇਤ ਦੀ ਆਤਮਾਂ ਫੜੀ ਗਈ :–* ਬੁਲ੍ਹੋਵਾਲ ਤੋਂ 2 ਕਿਲੋਮੀਟਰ ਦੂਰ ਪਿੰਡ ਪੰਡੋਰੀ (ਹੁਸ਼ਿਆਰਪੁਰ) ਦੀ ਇਕ ਲੜਕੀ ਰਾਜਵਿੰਦਰ ਕੌਰ ਜੋ ਪਾਗਲਪਨ ਦੀਆਂ ਅਲਾਮਤਾਂ ਪ੍ਰਗਟ ਕਰਦੀ ਹੈ। ਘਰ ਵਾਲੇ ਪ੍ਰੇਸ਼ਾਨ ਹਨ ਕਦੀ ਸਾਧ-ਸਿਆਣਿਆਂ ਦੇ ਡੇਰਿਆਂ ਤੇ ਜਾਂਦੇਂ ਹਨ ਕਹਿੰਦੇ ਨੇ ਲੜਕੀ ਨੂੰ ਉਪਰੀ ਕਸਰ ਹੈ ਉਪਾਅ ਕਰਵਾਉਂਦੇ ਹਨ ਪਰ ਕੋਈ ਫਰਕ ਨਹੀ ਪੈਂਦਾ। ਹਾਰ ਕੇ ਜਲੰਧਰ ਕਿਸੇ ਡਾਕਟਰ ਪਾਸ ਲੈਕੇ ਜਾਂਦੇ ਹਨ ਡਾਕਟਰ ਨੇ ਆਪਣਾ ਇਲਾਜ ਸ਼ੁਰੂ ਕੀਤਾ ਬਿਜਲੀ ਦੇ ਸ਼ਾਕ ਦਿੱਤੇ ਦੁਆਈ ਦਿੱਤੀ ਪਰ ਕੋਈ ਫਰਕ ਨਹੀ ਪੈਂਦਾ ਘਰ ਵਾਲੇ ਦੁਖੀ ਹਨ ਕਿਸੇ ਨੇ ਦੱਸ ਪਾਈ ਕਿ ਬੁਲ੍ਹੋਵਾਲ ਵਿਖੇ ਤਰਕਸ਼ੀਲ ਸੁਸਾਇਟੀ ਨਾਂ ਦੀ ਜਥੇਬੰਦੀ ਕੰਮ ਕਰਦੀ ਹੈ ਜੋ ਅਜਿਹੇ ਰੋਗੀਆਂ ਦਾ ਮੁਫਤ ਇਲਾਜ ਕਰਦੀ ਹੈ। ਲੜਕੀ ਦੇ ਚਾਚੇ ਨੇ ਇਕਾਈ ਪ੍ਰਧਾਨ ਮਾ. ਮਦਨ ਲਾਲ ਪਾਸ ਪਹੁੰਚਕੇ ਆਪਣੀ ਦੁਖ ਭਰੀ ਕਹਾਣੀ ਸੁਣਾਈ ਪ੍ਰਧਾਨ ਨੇ ਸਕੱਤਰ ਅਜੀਤ ਸਿੰਘ ਨਾਲ ਸਲਾਹ ਕਰਕੇ ਲੜਕੀ ਦੇ ਘਰ ਵਾਲਿਆਂ ਨੂੰ ਪੜਤਾਲ ਕਰਨ ਲਈ ਸਮਾਂ ਨੀਯਤ ਕੀਤਾ

ਨੀਯਤ ਸਮੇਂ ਤੋਂ ਘਰ ਪਹੁੰਚਕੇ ਲੜਕੀ ਨੂੰ ਬੁਲਾਇਆ ਗਿਆ। ਲੜਕੀ ਕਾਫੀ ਘਬਰਾਈ ਹੋਈ ਸੀ। ਟੀਮ ਪ੍ਰਧਾਨ ਨੇ ਕਾਫੀ ਹਮਦਰਦੀ ਭਰੇ ਲਹਿਜੇ ਨਾਲ ਸਮਝਾਇਆ ਕਿ ਅਸੀ ਤੇਰੇ ਭਲੇ ਲਈ ਆਏ ਹਾਂ ਤਾਂ ਲੜਕੀ ਨੇ ਵੀ ਕੁਝ ਰਾਹਤ ਮਹਿਸੂਸ ਕਰਦਿਆ ਗਲਬਾਤ ਲਈ ਸੀਹਮਤੀ ਕੀਤੀ ਲੜਕੀ ਨੇ ਦੱਸਿਆ ਕਿ ਲਗਭਗ 1 ਸਾਲ ਪਹਿਲਾਂ ਮੈਥੋਂ ਕੋਈ ਟੂਣਾਂ ਟੱਪਿਆ ਗਿਆ ਉਦੋਂ ਤੋਂ ਮੇਰੀ ਇਰ ਹਾਲਤ ਹੋ ਗਈ ਹੈ ਸੁਤੇ ਪਏ ਰਾਤ ਨੂੰ ਸੱਪ ਦਿਖਾਈ ਦਿੰਦੇ ਹਨ ਸਰੀਰ ਟੁੱਟਦਾ ਭੱਜਦਾ ਰਹਿੰਦਾ ਹੈ।

ਘਰ ਵਾਲਿਆਂ ਤੋਂ ਅਲੱਗ ਪੜਤਾਲ ਦੌਰਾਨ ਦੱਸਿਆ ਕਿ ਦਿਨ ਵੇਲੇ ਅਜੀਬ ਤਰਾਂ ਦੀਆਂ ਹਰਕਤਾਂ ਕਰਦੀ ਏ ਕਦੀ ਪੁਠੇ ਪੈਰੀ ਤੁਰਦੀ ਹੈ, ਭੈਣਾਂ ਭਰਾਵਾ ਨੂੰ ਕੁਟਦੀ ਮਾਰਦੀ ਹੈ ਦੰਦੀਆਂ ਵੱਢਣ ਪੈਂਦੀ ਹੈ ਅਤੇ ਕਹਿੰਦੀ ਹੈ ਕਿ ਮੇਰੇ ਵਿਚ ਦੇਵੀ ਪਰਗਟ ਹੋ ਗਈ ਹੈ ਆਦਿ।

ਲੜਕੀ ਨੂੰ ਸਾਹਮਣੇ ਬਿਠਾ ਕੇ ਗਲਬਾਤ ਦੁਆਰਾ ਢੁੱਕਵੇਂ ਸੁਝਾਅ ਦਿੱਤੇ ਗਏ ਅਤੇ ਉਸਦੇ ਹੱਥ ਵਿਚ ਟਰਿਕ ਦੁਆਰਾ ਸੁਆਹ ਪ੍ਰਗਟ ਕਰਕੇ ਦੱਸਿਆ ਕਿ ਤੇਰੇ ਅੰਦਰ ਬੈਠੀ ਪ੍ਰੇਤ ਆਤਮਾਂ ਦੀ ਅਸੀ ਸੁਆਹ ਬਣਾ ਕੇ ਬਾਹਰ ਕੱਢ ਤਿੱਤੀ ਏ ਹੁਣ ਇਹ ਤੈਨੂੰ ਦੁਬਾਰਾ ਤੰਗ ਨਹੀ ਕਰੇਗੀ ਸਰੀਰਕ ਤਕਲੀਫ ਦੀ ਢੁਕਵੀ ਹੋਮਿਓਪੈਥਿਕ ਦੁਆਈ ਦਿੱਤੀ ਗਈ ਠੀਕ 15 ਦਿਨ ਬਾਅਦ ਪਤਾ ਕਰਨ ਤੇ ਘਰ ਵਾਲਿਆ ਦੱਸਿਆ ਕਿ ਲੜਕੀ ਬਿਲਕੁਲ ਠੀਕ ਹੈ। ਘਰ ਵਾਲਿਆਂ ਬੇ-ਹੱਦ ਖੁਸ਼ੀ ਪ੍ਰਗਟ ਕੀਤੀ ਅਤੇ ਸਾਡਾ ਧੰਨਵਾਦ ਕਰਦੇ ਹੋਏ ਕਿਹਾ ਕਿ ਅੱਗੋਂ ਤੋਂ ਅਸੀ ਕਿਸੇ ਸਾਧ ਸਿਆਣੇ ਕੋਲ ਨਾ ਜਾਣ ਦਾ ਪ੍ਰਣ ਕਰਦੇ ਹਾਂ

*ਨੋਟ : (ਘਰ ਵਾਲਿਆ ਦੇ ਕਹਿਣ ਤੇ ਅਸੀ ਉਨ੍ਹਾਂ ਦੇ ਨਾਂ ਗੁਪਤ ਰੱਖੇ ਹਨ)*

*ਅਜੀਤ ਸਿੰਘ*

*ਸਕੱਤਰ ਤਰਕਸ਼ੀਲ ਸੁਸਾਇਟੀ*

*ਇਕਾਈ ਬੁਲ੍ਹੋਵਾਲ*



## ਜਦੋਂ ਭੂਤ ਨੇ ਦੋਸ਼ ਇਕਬਾਲ ਕੀਤਾ :–

ਮਨੋਰੋਗ ਇਲਾਜ ਕੇਂਦਰ 'ਚ ਬਾਕੀ ਸਾਥੀਆਂ ਸਮੇਤ ਕੇਸਾਂ ਨੂੰ ਦੇਖ ਰਹੇ ਸੀ ਕਿ ਬਾਹਰ ਦਰਵਾਜ਼ੇ ਤੇ ਇੱਕ ਜੀਪ ਆ ਕੇ ਰੁਕੀ। ਦੋ ਆਦਮੀ ਤੇ ਇੱਕ ਔਰਤ ਉੱਤਰ ਕੇ ਅੰਦਰ ਆ ਗਏ। ਸੁਸਾਇਟੀ ਮੈਂਬਰਾਂ ਵੱਲੋਂ ਉਹਨਾਂ ਨੂੰ ਕੁਝ ਦੇਰ ਉਡੀਕ ਕਰਨ ਵਾਸਤੇ ਕਿਹਾ ਗਿਆ। ਚਾਹ-ਪਾਣੀ ਪੀਣ ਤੋਂ ਬਾਅਦ ਜਦੋਂ ਉਹਨਾਂ ਦੀ ਵਾਰੀ ਆਈ ਤਾਂ ਤਿੰਨੋ ਜਾਣੇ ਉੱਠ ਕੇ ਕਮਰੇ ਵੱਲ ਨੂੰ ਅਹੁਲੇ ਤੇ ਅੰਦਰ ਜਾਣ ਤੋਂ ਪਹਿਲਾਂ ਜੁੱਤੀਆਂ ਲਾਹੁਣ 'ਚਰੁੱਝ ਗਏ। ਮੇਰੇ ਵਾਰ-ਵਾਰ ਕਹਿਣ ਤੇ ਉਹਨਾਂ ਦੁਬਾਰਾ ਜੁੱਤੀਆਂ ਪਾਈਆਂ ਤੇ ਅੰਦਰ ਕੁਰਸੀਆਂ ਤੇ ਜਾ ਬੈਠੇ। ਹਾਲੇ ਵੀ ਉਹਨਾਂ ਦੇ ਮਨ 'ਚ ਇਹੋ ਸ਼ੰਕਾ ਸੀ ਕਿ 'ਬਾਬਿਆਂ ਦਾ ਆਸਣ' ਕਿਤੇ ਹੋਰ ਹੋਵੇਗਾ ਤੇ ਸਾਨੂੰ ਕੇਵਲ ਉਡੀਕ ਕਰਨ ਲਈ ਹੀ ਕੁਰਸੀਆਂ ਤੇ ਬਿਠਾਇਆ ਗਿਆ ਹੈ। ਮੇਰੇ ਪੁੱਛਣ ਤੇ ਉਹਨਾਂ 'ਚ ਬਜ਼ੁਰਗ ਦਿਖਣ ਵਾਲੇ ਆਦਮੀ ਨੇ ਕਹਿਣਾ ਸ਼ੁਰੂ ਕੀਤਾ "ਮੇਰਾ ਨਾਉਂ ਸੰਤੋਖ ਸਿੰਘ ਐ ਜੀ, ਮੇਰੇ ਨਾਂਲ ਮੇਰਾ ਵੱਡਾ ਲੜਕਾ ਅਮਰ ਸਿੰਘ ਤੇ ਇਸਦੀ ਮਾਂ ਕਰਤਾਰ ਕੌਰ ਐ।" ਉਹਨਾਂ ਦੁਆਰਾ ਜਾਣ-ਪਛਾਣ ਦਿੱਤੇ ਜਾਣ ਤੋਂ ਬਾਅਦ ਮੈਂ ਉਹਨਾਂ ਨੂੰ ਤਰਕਸ਼ੀਲ ਸੁਸਾਇਟੀ ਦੇ ਕੰਮ-ਢੰਗ ਬਾਰੇ ਦੱਸਿਆ ਤੇ ਸਪੱਸ਼ਟ ਕੀਤਾ ਕਿ ਇੱਥੇ ਸਾਧਾਂ-ਸੰਤਾਂ ਨਾਲੋਂ ਬਿਲਕੁਲ ਉਲਟ ਤਰੀਕੇ ਨਾਲ ਭੂਤ-ਪ੍ਰੇਤ, ਕਸਰਾਂ ਅਦਿ ਦੇ ਹੱਲ ਕੀਤੇ ਜਾਂਦੇ ਹਨ ਤੇ ਕੇਵਲ ਵਿਗਿਆਨ ਦਾ ਆਸਰਾ ਲਿਆ ਜਾਂਦਾ ਹੈ। ਇਸ ਕਰਕੇ ਉਹ ਪੂਰੀ ਸਮੱਸਿਆ ਨੂੰ ਖੁੱਲ੍ਹ ਕੇ ਬਿਆਨ ਕਰਨ। ਅਮਰ ਸਿੰਘ ਨੇ ਇੱਕ ਨਵੀ ਉਮੀਦ ਨਾਲ ਘਰ ਵਿੱਚ ਹੋ ਰਹੀਆਂ ਘਟਨਾਵਾਂ ਬਾਰੇ ਦੱਸਣਾ ਸ਼ੁਰੂ ਕੀਤਾ "ਅਸੀ ਮੁਕਤਸਰ ਜ਼ਿਲ੍ਹੇ ਨਾਲ ਸਬੰਧ ਰੱਖਦੇ ਹਾਂ. ਤੇ ਅੱਜਕੱਲ੍ਹ ਰਾਜਸਥਾਨ ਰਹਿ ਰਹੇ ਹਾਂ। ਉਥੇ ਸਾਡਾ ਖੇਤੀਬਾੜੀ ਦਾ ਕੰਮ ਹੈ ਜੀ। ਜ਼ਮੀਨ-ਜਾਇਦਾਦ ਚੰਗੀ ਐਜੀ, ਤੇ ਸੋਹਣਾ ਟਾਇਮ-ਪਾਸ ਹੁੰਦਾ ਸੀ। ਪਰ ਪਿਛਲੇ ਤਿੰਨ ਕੁ ਮਹੀਨਿਆਂ ਤੋਂ ਸਾਡੇ ਘਰ 'ਚ ਪਤਾ ਨਹੀ ਕੀ ਵੜ ਗਿਆ, ਸਾਰੇ ਟੱਬਰ ਦਾ ਜੀਣਾ ਹਰਾਮ ਹੋ ਗਿਐ।" ਮੈਂ ਗੱਲ ਨੂੰ ਕੱਟਦਿਆਂ ਪੁੱਛਿਆ "ਤੁਹਾਡੇ ਪਰਿਵਾਰ 'ਚ ਕੌਣ-ਕੌਣ ਹੈ ?" ਜਵਾਬ ਵਿੱਚ ਕਰਤਾਰ ਕੌਰ ਨੇ ਕਿਹਾ "ਪੁੱਤ, ਸਾਡੇ ਟੱਬਰ 'ਚ ਸੁੱਖ ਨਾਲ ਤਿੰਨ ਪੁੱਤ ਤੇ ਤਿੰਨ ਨੂੰਹਾਂ ਨੇ, ਵੱਡਿਆਂ ਦੋਹਾਂ ਦੇ ਤਾਂ ਦੋ-ਦੋ ਨਿਆਣੇ ਵੀ ਐ। ਛੋਟੇ ਮੁੰਡੇ ਦੀ ਲੱਤ ਚ ਨੁਕਸ ਐ ਤੇ ਸਾਲ ਪਹਿਲਾਂ ਉਹਦਾ ਵਿਆਹ ਕੀਤਾ ਸੀ। ਨੂੰਹਾਂ ਤਿੰਨੇ ਸਿਆਣੀਐਂ।" ਅਮਰ ਸਿੰਘ ਨੇ ਆਪਣੀ ਗੱਲ ਦੀ ਲੜੀ ਫਿਰ ਜੋੜ ਲਈ "ਸਾਡੇ ਘਰ 'ਚ ਹਰ ਦੂਜੇ-ਤੀਜੇ ਦਿਨ ਕਿਤੇ ਨਾ ਕਿਤੇ ਖੂਨ ਦੇ ਛਿੱਟੇ ਵੱਜੇ ਮਿਲਦੇ ਐ। ਪਹਿਲੇ ਦਿਨ ਤਾਂ ਵਿਹੜੇ ਵਿੱਚ ਪਸ਼ੂਆਂ ਦੁਆਲੇ ਸਾਰਾ ਕੁਛ ਲਹੂ-ਲੁਹਾਣ ਹੋਇਆ ਪਿਆ ਸੀ। ਅਗਲੇ ਦਿਨ ਹੀ ਤਾਰ ਤੇ ਸੁੱਕਣੇ ਪਾਏ ਮੇਰੀ ਘਰ ਵਾਲੀ ਦੇ ਕੱਪੜਿਆਂ ਤੇ ਖੂਨ ਦੇ ਛਿੱਟੇ ਮਿਲੇ। ਇਹਨਾਂ ਦੋਹਾਂ ਘਟਨਾਵਾਂ ਤੋਂ ਬਾਅਦ ਅਸੀ ਸਾਰਾ ਟੱਬਰ ਬਹੁਤ ਘਬਰਾ ਗਏ। ਉਸੇ ਦਿਨ ਬਾਪੂ ਜੀ ਤੇ ਮੈਥੋਂ ਛੋਟਾ ਭਾਂਈ ਅੰਗਰੇਜ, ਬੇਬੇ ਦੇ ਜ਼ੋਰ ਪਾਉਣ ਤੇ ਪੀਲੀਆਂ ਵੰਗਾਂ ਦੇ ਇੱਕ ਸਿਆਣੇ ਕੋਲ ਗਏ। ਉਸਨੇ ਕੁਝ ਤਵੀਤ, ਘਰ ਦੇ ਮੁੱਖ ਦਰਵਾਜ਼ੇ 'ਚ ਦੱਬਣ ਨੂੰ ਦਿਤੇ ਤੇ ਸੱਤ ਦਿਨ ਸਾਰੇ ਘਰ 'ਚ ਗੁੱਗਲ ਦੀ ਧੂਣੀ ਦੇਣ ਨੂੰ ਕਿਹਾ। ਇਸ ਤੋਂ ਬਾਅਦ ਤਿੰਨ ਦਿਨ ਪੂਰੀ ਸ਼ਾਂਤੀ ਨਾਲ ਬੀਤੇ। ਚੌਥੇ ਦਿਨ ਸਾਡੀ ਸਭ ਦੀ ਜਾਨ ਹੋਰ ਵੀ ਸੁੱਕ ਗਈ ਜਦੋਂ ਦੁਪਹਿਰ ਦੇ ਸਮੇਂ ਘਰ 'ਚ ਰੋੜੇ ਆ ਡਿੱਗੇ। ਗਵਾਂਢੀਆਂ ਦੀ ਦੱਸ ਤੇ ਅਸੀ ਹਨੂੰਮਾਨਗੜ੍ਹ ਦੀ ਇੱਕ ਮਾਤਾ ਕੋਲ ਪਹੁੰਚੇ। ਉਸਨੇ ਕਿਹਾ ਕਿ ਤੁਹਡੇ ਫੇਰ ਦਾ 'ਬੰਨ੍ਹਣ ਕਰਨਾ ਪਵੇਗਾ। ਉਸੇ ਦਿਨ ਰਾਤ ਨੂੰਅਸੀ ਮਾਤਾ ਨੂੰ ਇੱਕ ਦੋ ਚੇਲਿਆਂ ਸਮੇਤ ਜੀਪ ਤੇ ਘਰ ਲਿਆਏ ਅਤੇ ਉਸਨੇ ਅੱਧੀ ਰਾਤ ਹਵਨ ਕੀਤਾ। ਲਗਭਗ 1100/- ਦੀ ਸਮੱਗਰੀ ਮੰਗਵਾਈ ਤੇ ਅਗਲੇ ਦਿਨ ਕਸ਼ਟ ਕੱਟੇ ਜਾਣ ਦਾ ਭਰੋਸਾ ਦੇ ਕੇ 5500/- ਰੁਪਏ ਲੈਕੇ ਚਲੀ ਗਈ।

"ਪਰ ਖੂਨ ਦੇ ਛਿੱਟੇ ਪੈਣ ਦੀਆਂ ਘਟਨਾਂਵਾਂ ਬੰਦ ਨਹੀ ਹੋਈਆਂ ਰੋਜ਼ ਨਵੀ ਜਗ੍ਹਾਂ ਤੇ ਛਿੱਟੇ ਪਏ ਮਿਲਦੇ। ਸਾਨੂੰ ਜਿੱਥੇ ਕਿਤੇ ਵੀ ਦੱਸ ਪੈਂਦੀ, ਉਸੇ ਸਿਆਣੇ ਜਾਂ ਚੇਲੇ ਕੋਲ ਪਹੁੰਚ ਜਾਂਦੇ। ਲਗਭਗ ਪੰਜਾਹ ਹਜ਼ਾਰ ਰੁਪਿਆ ਸਿਆਣਿਆਂ ਮੂੰਹੀ ਰੋੜ੍ਹ ਦਿੱਤਾ, ਪਰ ਘਰ ਦੀ 'ਉਪਰੀ ਸ਼ੈਅ' ਦਿਨੋ-ਦਿਨ ਨਾਰਾਜ਼ ਹੀ ਹੁੰਦੀ ਗਈ। ਕਿਸੇ ਦੇ ਕਹਿਣ ਤੇ ਅਸੀ ਅਖੰਡ ਪਾਠ ਖੁਲ੍ਹਵਾਇਆ ਅਤੇ ਪੁੰਨ-ਦਾਨ ਕਰਨ ਦਾ ਫੈਸਲਾ ਕੀਤਾ। ਅਖੰਡ ਪਾਠ ਦੇ ਦੂਸਰੇ ਦਿਨ ਤਾਂ ਸਾਡੇ ਪੈਰਾਂ ਹੇਠੋਂ ਜ਼ਮੀਨ ਹੀ ਖਿਸਕ ਗਈ ਜਦੋਂ ਗੁਰੂ ਗ੍ਰੰਥ ਸਾਹਿਬ 'ਤੇ ਪਾਏ ਰੁਮਾਲਿਆਂ ਉੱਪਰ ਵੀ ਖੂਨ ਦੇ ਛਿੱਟੇ ਵੱਜ ਗਏ ਤੇ ਬਾਹਰ ਪਾਠੀ ਸਿੰਘਾਂ ਦੇ ਸੁੱਕਣੇ ਪਾਏ ਹੋਏ ਸਫੈਦ ਕੱਪੜਿਆਂ 'ਤੇ ਵੀ ਇਹ ਕਾਰਾ ਹੋ ਗਿਆ। ਪਾਠੀ ਸਿੰਘ ਵੀ ਹੱਕੇ-ਬੱਕੇ ਰਹਿ ਗਏ। ਅਮਰ ਸਿੰਘ ਸ਼ਾਇਦ ਹੋਰ ਵੀ ਕਈ ਕੁਝ ਦੱਸਦਾ,ਉਸਦੀ ਮਾਤਾ ਕਰਤਾਰ ਕੌਰ ਨੇ ਤਰਲੇ ਭਰੀ ਆਵਾਜ਼ 'ਚ ਕਿਹਾ, "ਪੁੱਤ, ਮੇਰੀ ਤਾਂ ਸਭ ਤੋਂ ਛੋਟੀ ਨੂੰਹ ਵੀ ਉਸੇ ਦਿਨ ਦੀ ਮੰਜੇ ਤੇ ਪਈ ਐ, ਅਣਗਿਣਤ ਓਪਰੀਆਂ ਸ਼ੈਆਂ ਦਿਸਦੀਆਂ ਨੇ ਉਸਨੂੰ। ਸਾਰਾ ਘਰ ਭੂਤਵਾੜਾ ਬਣਿਆ ਪਿਐ ਤੁਹਾਡੀ ਕਹਿੰਦਿਆਂ ਮਾਤਾ ਨੇ ਦੋਨੇ ਹੱਥ ਜੋੜ ਲਏ ਤੇ ਉਸਦੀਆਂ ਅੱਖਾਂ 'ਚ ਅੱਥਰੂ ਆ ਗਏ।

ਮੈਂ ਉਹਨਾ ਨੂੰ ਤਸੱਲੀ ਦਿੱਤੀ ਤੇ ਉਹਨਾਂ ਦੇ ਪਾਰ ਪਹੁੰਚਣ ਦਾ ਦਿਨ ਨਿਸ਼ਚਿਤ ਕਰਕੇ ਉਹਨਾਂ ਨੂੰ ਤੋਰ ਦਿੱਤਾ।

ਮਿਥੇ ਦਿਨ ਮੇਰੇ ਨਾਲ ਦਰਸ਼ਨ ਸਾਹੋਕੇ, ਨਿਰਮਲ, ਰੇਸ਼ਮ ਤੇ ਰਾਜਿੰਦਰਜੀਤ, ਇੱਕ ਟੀਮ ਦੇ ਰੂਪ 'ਚ ਦੁਪਹਿਰ ਤੱਕ ਉਹਨਾਂ ਦੇ ਪਿੰਡ ਪਹੁੰਚ ਵਏ। ਸਾਰਾਪਰਿਵਾਰ ਤੇ ਆਂਢ-ਵੁਆਂਢ ਬੜੀ ਹੀ ਉਤਸੁਕਤਾਂ ਨਾਲ ਉਡੀਕ ਰਹੇ ਸਨ। ਚਾਹ-ਪਾਣੀ ਪੀਣ ਤੋਂ ਬਾਅਦ ਮੈਂ ਤੇ ਦਰਸ਼ਨ ਨੇ ਇੱਕ ਵੱਖਰਾ ਕਮਰਾ ਚੁਣ

ਕੇ ਪਰਿਵਾਰ ਦੇ ਸਾਰੇ ਜੀਆਂ ਨਾਲ ਵੱਖੋ-ਵੱਖ ਗੱਲਬਾਤ ਸ਼ੁਰੂ ਕੀਤੀ। ਬਾਕੀ ਮੈਂਬਰ ਬਾਹਰ ਆਲੇ-ਦੁਆਲੇ ਨਿਗਾਹ ਰੱਖਣ ਦੇ ਨਾਲ ਨਾਲ ਪਰਿਵਾਰ ਨੂੰ ਤਰਕਸ਼ੀਲ ਲਹਿਰ ਬਾਰੇ ਦੱਸ ਰਹੇ ਸਨ।ਥੋੜ੍ਹੇ ਚਿਰ ਬਾਅਦ ਨਿਰਮਲ ਅੰਦਰ ਆਇਅ ਤੇ ਉਸਨੇ ਦੱਸਿਆ ਕਿ ਰਸੋਈ ਵਿੱਚ ਖ਼ੂਨ ਦੇ ਛਿੱਟੇ ਹੁਣੇ-ਹੁਣੇ ਹੀ ਵੱਜੇ ਹਨ। ਅਸੀ ਸਾਰੀ ਟੀਮ ਨੂੰ ਇਕੱਠਿਆਂ ਕਰਕੇ ਸਥਿਤੀ ਦਾ ਜਾਇਜ਼ਾ ਲਿਆ। ਰੇਸ਼ਮ ਤੇ ਰਜਿੰਦਰਜੀਤ, ਨੇ ਕਿਹਾ ਕਿ ਤਾਜ਼ੀ ਘਟਨਾ ਦੀ ਜਾਣਕਾਰੀ, ਪਰਿਵਾਰ ਦੀ ਛੋਟੀ ਨੂੰਹ ਜਸਵੀਰ ਨੇ ਦਿੱਤੀ ਹੈ।ਇਸਤੋਂ ਬਾਅਦ ਅਸੀ ਜਸਵੀਰ ਦੀਆਂ ਗਤੀ ਵਿਧੀਆਂ ਨੂੰ ਧਿਆਨ ਨਾਲ ਵਾਚਣਾ ਸ਼ੁਰੂ ਕੀਤਾ ਅਤੇ ਘਰ ਦੇ ਜੀਆਂ ਨਾਲ ਗਲਬਾਤ ਦਾ ਸਿਲਸਿਲਾ ਫਿਰ ਸ਼ੁਰੂ ਕੀਤਾ। ਜਸਵੀਰ ਦੀ ਵਾਰੀ ਆਉਣ ਤੇ ਪਹਿਲਾਂ ਮੈਂ ਉਸਨੂੰ ਨਰਮੀ ਨਾਲ ਦੋਸ਼ ਕਬੂਲ ਕਰ ਲੈਣ ਲਈ ਕਿਹਾ, ਪਰ ਉਹ ਨਾ ਮੰਨੀ। ਫਿਰ ਉਸਦੀ ਮੁੱਠੀ ਵਿੱਚ ਵੀਹ ਪੈਸੇ ਦਾ ਸਿੱਕਾ ਰੱਖਕੇ ਉਸਨੂੰ ਟੇਢੇ ਢੰਗ ਨਾਲ ਡਰਾਵਾ ਦੇ ਕੇ ਦੋਸ਼ ਕਬੂਲਣ ਤੇ ਮਜਬੂਰਕਰ ਦਿੱਤਾ, ਕਿਉਂ ਕਿ ਉਸਦੀਆਂ ਸਾਰੀਆਂ ਗਤੀ ਵਿਧੀਆਂ ਤੇ ਘਟਨਾਕ੍ਰਮ ਤੋਂ ਸਾਨੂੰ ਉਸਤੇ ਪੂਰਾ ਸ਼ੱਕ ਸੀ। ਉਸਦਾ ਇਕਬਾਲੀਆ ਬਿਆਨ ਅਸੀ ਟੇਪ ਕਰ ਲਿਆ ਤੇ ਲਿਖਤੀ ਤਸੱਲੀ ਵੀ ਲੈ ਲਈ। ਸਾਰੀ ਗੱਲ ਚਿੱਟੇ ਦਿਨ ਵਾਂਗ ਸਾਫ ਸੀ।ਜਸਵੀਰ ਕੌਰ ਨੇ ਹੁਬਕੀ ਰੋਂਦਿਆਂ ਜੋ ਕਹਾਣੀ ਸੁਣਾਈ, ਉਸ ਮੁਤਾਬਕ ਘਟਾਨਾਵਾਂ ਪਿੱਛੇ ਕਈ ਛੁੱਪੇ ਕਾਰਨ ਕੰਮ ਕਰਦੇ ਸਨ। ਉਸਦਾ ਪਤੀ ਇੱਕ ਲੱਤੋਂ ਆਰੀ ਸੀ ਤੇ ਉਹ ਗਰੀਬ ਘਰ ਨਾਲ ਸਬੰਧ ਰੱਖਦੀ ਸੀ। ਦੋਨੋ ਜਠਾਣੀਆਂ ਅਮੀਰ ਘਰਾਂ ਦੀਆਂ ਹੋਣ ਕਰਕੇ ਉਸ ਨਾਲ ਵਿਤਕਰਾ ਕਰਦੀਆਂ ਸਨ। ਸਾਰਾ ਦਿਨ ਘਰ ਦਾ ਗਹਾ-ਕੂੜਾ ਤੇ ਡੰਗਰਾਂ ਦੀ ਸਾਂਭ ਸੰਭਾਲ ਹੀ ਨਹੀ ਸੀ ਮੁੱਕਦੀ। ਇਸ ਦੇ ਬਾਵਜੂਦ ਵੀ ਉਸਦੀ ਘਰ ਵਿਚ ਕਦਰ ਨਹੀ ਸੀ।ਉਸਦੀਆਂ ਜਠਾਣੀਆਂ ਨੂੰ ਲਗਭਗ ਵਿਹਲੀਆਂ ਰਹਿ ਕੇ ਵੀ ਮੁਕਾਬਲਤਨ ਕਿਤੇ ਵੱਧ ਸਹੂਲਤਾਂ ਪ੍ਰਾਪਤ ਸਨ। ਉਸਦਾ ਪਤੀ ਇਸ ਸਾਰੇ ਕੁਝ ਨੂੰ ਗੰਭੀਰਤਾ ਨਾਲ ਨਹੀ ਸੀ ਲੈਂਦਾ। ਸਾਰੇ ਟੱਬਰ ਤੇ ਉਹ ਖਿਝੀ ਖਿਝੀ ਰਹਿਣ ਲਗੀ ਸੀ। ਇੱਕ ਦਿਨ ਇੱਕ ਪਾਲਤੂ ਵੱਛੀ ਨੇ ਖੁਰਲੀ ਨਾਲ ਟੱਕਰ ਮਾਰ ਕੇ ਕੁਝ ਦਿਨ ਪਹਿਲਾਂ ਦਾਗੇ ਗਏ ਸਿੰਗ ਜ਼ਖਮੀ ਕਰ ਲਏ ਤੇ ਉਸਦੇ ਜਖਮਾਂ ਚੋਂ ਕਾਫੀ ਸਾਰਾ ਲਹੂ ਖੁਰਲੀਆਂ ਕੋਲ ਖਿਲਰ ਗਿਆ। ਦੁਪਹਿਰੇ ਜਸਵੀਰ ਨੇ ਡੰਗਰਾਂ ਨੂੰ ਅੰਦਰ ਬੰਨ੍ਹ ਦਿੱਤਾ। ਸਾਰਾ ਪਰਿਵਾਰ ਖ਼ੂਨ ਦੇਖ ਕੇ ਬੇ ਹੱਦ ਡਰ ਗਿਆ। ਪਰਿਵਾਰ ਨੂੰ ਸ਼ਸ਼ੋਪੰਜ 'ਚ ਪਿਆ ਦੇਖਕੇ ਜਸਵੀਰ ਨੇ ਸਾਰੇ ਟੱਬਰ ਨੂੰ ਦੁਖੀ ਕਰਨ ਲਈ ਇਸੇ ਤਰੀਕੇ ਨੂੰ ਅਪਨਾਉਣ ਦਾ ਫੈਸਲਾ ਕੀਤਾ। ਅਗਲੇਰੀ ਦਿਨ ਉਸਨੇ ਆਪਣੇ ਖੱਬੇ ਹੱਥ ਦੀ ਇੱਕ ਉਗੰਲੀ ਨੂੰ ਬਲੇਡ ਨਾਲ ਜ਼ਖਮੀ ਕਰਕੇ ਆਪਣੀ ਜੇਠਾਣੀ ਦੇ ਕੱਪੜਿਆਂ ਤੇ ਛਿੱਟੇ ਮਾਰ ਦਿੱਤੇ। ਸਾਰਾ ਪਰਿਵਾਰ ਸਾਧਾਂ-ਸੰਤਾਂ ਦੇ ਚੱਕਰਾਂ 'ਚ ਫਸ ਗਿਆ।ਇੱਕ ਕਿਨ ਅੱਖ ਬਚਾਕੇ ਦੋ-ਤਿੰਨ ਰੋੜੇ ਵੀ ਵਿਹੜੇ 'ਚ ਸੁੱਟ ਦਿਤੇ। ਖੁਦ ਹੱਥ ਜ਼ਖਮੀ ਹੋਣ ਕਰਕੇ ਮੰਜੇ ਤੇ ਲੇਟ ਗਈ ਤੇ ਭੂਤ-ਪ੍ਰੇਤ ਦਿਖਾਈ ਦੇਣ ਦਾ ਨਾਟਕ ਕਰਦੀ ਰਹੀ। ਅਖੰਡ ਪਾਠ ਮੌਕੇ, ਉਸੇ ਢੰਗ ਨਾਲ ਹੱਥ 'ਚੋਂ ਬਲੇਡ ਨਾਲ ਲਹੂ ਕੱਢ ਕੇ ਮੱਥਾ ਟੇਕਣ ਦੇ ਬਹਾਨੇ ਰੁਮਾਲਿਆਂ ਤੇ ਛਿੱਟੇ ਮਾਰ ਦਿੱਤੇ ਤੇ ਬਾਹਰ ਆਕੇ ਪਾਠੀਆਂ ਦੇ ਵਸਤਰਾਂ ਤੇ ਵੀ। ਇਸੇ ਪ੍ਰਕਾਰ ਪੂਰੇ ਤਿੰਨ ਮਹੀਨੇ ਜਸਵੀਰ ਨੇ ਸਾਰੇ ਟੱਬਰ ਨੂੰ ਸੂਲੀ ਤੇ ਟੰਗੀ ਰੱਖਿਆ ਤੇ ਆਪਣੇ ਨਾਲ ਹੋਈਆਂ ਵਧੀਕੀਆਂ ਦਾ ਬਦਲਾ ਲੈਂਦੀ ਰਹੀ।

ਸਾਰੀ ਸਥਿਤੀ ਸਾਡੇ ਸਾਰਮਣੇ ਸੀ, ਜਸਵੀਰ ਦੀ ਮਜਬੂਰੀ ਵੀ ਤੇ ਖ਼ੂਨ ਦੇ ਛਿੱਟੇ ਮਾਰਨ ਵਾਲਾ 'ਭੂਤ' ਵੀ। ਮੈਂ ਉਸਨੂੰ ਉਸਦੀਆਂ ਸਾਰੀਆਂ ਸਮੱਸਿਆਵਾਂ ਨੂੰ ਯੋਗ ਢੰਗ ਨਾਲ ਹੱਲ ਕਰਨ ਦਾ ਭਰੋਸਾ ਦਿੱਤਾ ਤੇ ਅੱਗੇ ਵਾਸਤੇ ਅਜਿਹਾ ਨਾ ਕਰਨ ਦਾ ਲਿਖਤੀ ਵਾਅਦਾ ਲਿਆ। ਸਾਰੇ ਪਰਵਾਰ ਨੂੰ ਉਸਦੀਆਂ ਸਮੱਸਿਆਵਾਂ ਸਬੰਧੀ ਜ਼ਰੂਰੀ ਨਿਰਦੇਸ਼ ਦੇ ਕੇ ਤੇ ਪਾਰ ਦੇ ਸਾਰੇ ਜੀਆਂ ਵਿੱਚ ਕੰਮ ਦੀ ਬਰਾਬਰ ਵੰਡ ਕਰਨ ਦੀ ਗੱਲ ਸਮਝਾ ਕੇ 'ਛਿੱਟੇ ਮਾਰਨ ਵਾਲੇ ਭੂਤ' ਨੂੰ ਫੜ ਕੇ ਅਸੀ ਵਾਪਸ ਬਰਗਾੜੀ ਆ ਗਏ।

ਚੰਨਣ ਵਾਂਦਰ

---

## ਸ਼ੋਕ ਸਮਾਚਾਰ

ਤਰਕਸ਼ੀਲ ਸੁਸਾਇਟੀ ਇਕਾਈ ਅਬੋਹਰ ਦੇ ਸਹਾਇਕ ਸਕੱਤਰ ਸ਼ੱਸ਼ੀ ਕੁਮਾਰ ਦੇ ਦਾਦਾ ਜੀ ਦੀ ਮੌਤ ਤੇ ਅਦਾਰਾ ਤਰਕਸ਼ੀਲ ਉਨ੍ਹਾਂ ਦੇ ਪ੍ਰਵਾਰ ਨਾਲ ਡੂੰਗੇ ਟੁੱਟਾ ਦਾ ਇਜਹਾ ਕਰਦਾ ਹੈ।

ਤਰਕਸ਼ੀਲ ਸੁਸਾਇਟੀ ਇਕਾਈ ਅੱਡਾ ਸਰਾਂ ਦੇ ਪ੍ਰਧਾਨ ਪਿੰਡ ਨੈਨੋਵਾਲ ਦੇ ਸਰਪੰਚ ਸ਼੍ਰੀ ਨਰਿੰਦਰ ਸਿੰਘ ਦੇ ਪਿਤਾ ਸ. ਰਤਨ ਸਿੰਘ ਦੀ ਅਚਾਨਕ ਮੌਤ ਤੇ ਅਦਾਰਾ ਤਰਕਸ਼ੀਲ ਉਨ੍ਹਾਂ ਦੇ ਪ੍ਰਵਾਰ ਦੇ ਦੁਖ ਚ ਸ਼ਰੀਕ ਹੁੰਦਾ ਹੈ।

ਜੋਗਾ ਇਕਾਈ ਦੇ ਮੈਂਬਰ ਸ਼੍ਰੀ ਬੂਟਾ ਸਿੰਘ ਦੀ 21 ਫਰਵਰੀ ਨੂੰ ਹੋਈ ਮੌਤ, ਰਾਮਪੁਰਾ ਇਕਾਈ ਦੇ ਪ੍ਰਧਾਨ ਭੁਪਿੰਦਰ ਸਿੰਘ ਦੇ ਪੁੱਤਰ ਦੀ ਬੇ-ਵਕਤੀ ਮੌਤ ਅਤੇ ਧੂਰੀ ਇਕਾਈ ਦੇ ਸਾਬਕਾ ਪ੍ਰਧਾਨ ਹੈਡ ਮਾਸਟਰ ਲਾਲ ਸਿੰਘ ਦੀ ਪਤਨੀ ਦੀ ਮੌਤ ਤੇ ਅਦਾਰਾ ਤਰਕਸ਼ੀਲ ਡੂੰਗੇ ਦੁਖ ਦਾ ਇਜਹਾਰ ਕਰਦਾ ਹੈ

ਨੋਟ : ਮੈਗਜ਼ੀਨ ਲਈ ਭੇਜੀ ਜਾਣ ਵਾਲੀ ਸਮੱਗਰੀ ਕਾਗਜ ਦੇ ਸਿਫ ਇਕ ਪਾਸੇ, ਹਾਸ਼ੀਆ ਛੱਡ ਕੇ ਬਿਲਕੁਲ ਸਾਫ ਅੱਖਰਾਂ ਚ ਲਿਖੀ ਜਾਂ ਟਾਇਪ ਕੀਤੀ ਹੋਵੇ। ਲਿਖਤ ਨਾਲੋਂ ਵੱਖਰਾ ਸੁਨੇਹਾਂ ਜਾਂ ਸੂਚਨਾ ਵੱਖਰੇ ਕਾਗਜ ਤੇ ਦਿੱਤੀ ਜਾਵੇ ਅਜੇਹਾ ਨਾ ਹੋਣ ਦੀ ਸੂਰਤ ਵਿੱਚ ਲਿਖਤ ਵਿਚਾਰੀ ਨਹੀ ਜਾਵੇਗੀ-ਅਦਾਰਾ



ਤਰਕ ਦਰਪਣ

# ਹਕੂਮਤ ਦਾ ਫਿਕਰ

ਰਾਮ ਸਵਰਨ ਸਿੰਘ

ਪਿਛਲੇ ਦਿਨਾਂ 'ਚ ਜਦ ਪੰਜਾਬ ਦੀ ਹਕੂਮਤ ਦੇ ਇੱਕ ਮੰਤਰੀ ਨੇ ਇਹ ਬਿਆਨ ਦਾਗਿਆ ਸੀ ਕਿ ਸਰਕਾਰ ਧਾਰਮਿਕ ਸਥਾਨਾਂ ਦੀ ਆਰਥਿਕ ਮੱਦਦ ਕਰਨ ਬਾਰੇ ਗੰਭੀਰਤਾ ਨਾਲ ਵਿਚਾਰ ਕਰ ਰਹੀ ਹੈ ਤਾਂ ਇਹ ਮਸਲਾ ਚਰਚਾ ਦਾ ਵਿਸ਼ਾ ਬਣਿਆ ਸੀ ਪੰਜਾਬ ਦੇ ਸਹਿਤਕਾਰਾਂ ਨੇ ਸਰਕਾਰ ਦੇ ਇਸ ਵਿਚਾਰ ਫੈਸਲੇ ਦਾ ਸਖ਼ਤ ਨੋਟਿਸ ਲਿਆ ਸੀ। ਹਕੂਮਤ ਦੀ ਵਾਗਡੋਰ ਸੰਭਾਲਣ ਤੋਂ ਪਹਿਲਾਂ ਇਸਦੇ ਮੋਹਰੀਆਂ ਨੇ ਸਾਹਿਤਕਾਰਾਂ ਨਾਲ ਚੰਡੀਗੜ੍ਹ ਵਿਖੇ ਲੇਖਕਾਂ ਦਾ ਕੇਂਦਰੀ ਦਫਤਰ ਬਣਾਉਣ ਲਈ ਸਹਿਯੋਗ ਕਰਨ ਦਾ ਵਾਅਦਾ ਕੀਤਾ ਸੀ ਪਰ ਬਾਅਦ 'ਚ ਇਹ ਵਾਅਦਾ ਵਫਾ ਨਾ ਹੋਇਆ। ਧਾਰਮਿਕ ਸਥਾਨਾਂ ਲਈ ਗਰਾਂਟਾਂ ਜਾਰੀ ਕਰਨ ਦੇ ਫੈਸਲੇ ਤੇ ਪ੍ਰਤੀਕਿਰਿਆ ਪ੍ਰਗਟ ਕਰਦਿਆਂ ਪੰਜਾਬੀ ਦੇ ਇੱਕ ਪ੍ਰਮੁਖ ਕਹਾਣੀਕਾਰ ਨੇ ਲੇਖਕਾਂ ਨੂੰ ਆਪਣੇ 'ਸਾਹਿਤ ਦੁਆਰਾ ਸਾਹਿਬ' ਦੀ ਸਥਾਪਨਾ ਲਈ ਅਰਜੀ ਭੇਜਣ ਦਾ ਵਿਚਾਰ ਪ੍ਰਗਟਾਇਆ ਸੀ। ਵਿਗਿਆਨ ਦੇ ਸਹਾਰੇ ਸ਼ਾਹੀ ਸੁਖ ਸਹੂਲਤਾਂ ਮਾਨਣ ਵਾਲੇ ਰਾਜ ਸੱਤਾ ਤੇ ਕਾਬਜ਼ ਰਾਜਿਆਂ ਨੂੰ ਜ਼ਿੰਦਗੀ ਨੂੰ ਜਿਉਣ ਯੋਗ ਬਣਾਉਣ ਦਾ ਕੋਈ ਫ਼ਿਕਰ ਨਹੀ ਹੈ। ਲੋਕ ਕਿਸ ਤਰ੍ਹਾਂ ਦਾ ਜੀਵਨ ਬਸਰ ਕਰਦੇ ਹਨ ? ਲੋਕਾਂ ਨੂੰ ਮੁਢਲੀਆਂ ਸਿਹਤ ਸਹੂਲਤਾਂ ਮਿਲਦੀਆਂ ਹਨ ? ਰਾਜ ਦੇ ਸਕੂਲਾਂ ਦੀ ਪੜ੍ਹਈ ਦਾ ਪੱਧਰ ਕੀ ਹੈ ? ਸੜਕਾਂ ਲੋਕਾਂ ਦੀ ਮੌਤ ਦਾ ਕਾਰਣ ਤਾਂ ਨਹੀ ਬਣ ਰਹਿਆਂ ? ਨੌਜਵਾਨ ਪੀੜ੍ਹੀ ਦਾ ਮੁਹਾਣ ਕਿੱਧਰ ਨੂੰ ਹੋ ਰਿਹਾ ਹੈ ? ਹਕੂਮਤਾਂ ਦਾ ਇਹਨਾਂ ਸੁਆਲਾਂ ਨਾਲ ਕੋਈ ਸਰੋਕਾਰ ਨਹੀ ਜਾਪਦਾ। ਹਕੂਮਤ ਦਾ ਫ਼ਿਕਰ ਤਾਂ ਧਾਰਮਿਕ ਸਥਾਨਾਂ ਨਾਲ ਜੁੜਿਆ ਹੋਇਆ ਹੈ।। ਸੋਚਣ ਸਮਝਣ ਦਾ ਖਿਆਲ ਤਿਆਗ ਕੇ ਅਗਲਾ ਜਨਮ ਸੰਵਾਰਨ ਵਾਲੀ ਨੀਂਦ ਦੀ ਗੋਲੀ ਦਿੱਤੀ ਜਾਂਦੀ ਹੈ। ਦੁੱਖਾਂ ਭਰਿਆ ਜੀਵਨ ਸਬਰ ਨਾਲ ਬਤੀਤ ਕਰਨ ਦੀ ਸਿੱਖਿਆ ਦਿੱਤੀ ਜਾਂਦੀ ਹੈ। ਲਾਈਲੱਗ ਬਣਨ ਲਈ ਪ੍ਰੇਰਿਆ ਜਾਂਦਾ ਹੈ। ਅੰਧਵਿਸ਼ਵਾਸ਼ੀ ਬਿਰਤੀ ਨੂੰ ਵਧਣ-ਫੁਲਣ ਦੇ ਮੌਕੇ ਪ੍ਰਦਾਨ ਕੀਤੇ ਜਾਂਦੇ ਹਨ। ਅੰਮ੍ਰਿਤਸਰ ਦੇ ਇੱਕ ਮੰਦਰ ਦੀ ਕਾਰ-ਸੇਵਾ ਵਿੱਚ ਰਾਜ ਗੱਦੀ ਤੇ ਕਾਬਜ਼ ਨੇਤਾਵਾਂ ਦੀ ਧਾਰਮਿਕ ਸਥਾਨਾ ਪ੍ਰਤੀ ਭਾਵਨਾ ਦਾ ਪ੍ਰਗਟਾਵਾ ਉਭਰਵੇਂ ਰੂਪ 'ਚ ਹੋਇਆ ਹੈ। ਜਦ ਸਾਰੇ ਹੀ ਆਪਣੀਆਂ ਵੋਟਾਂ ਦੀ ਗਿਣਤੀ ਮਿਣਤੀ ਲਈ ਆਪਣੀ 'ਸ਼ਰਧਾ' ਦਾ ਪ੍ਰਗਟਾਵਾ ਕਰਦੇ ਵੇਖੇ ਗਏ। ਮੁੱਖ ਮੰਤਰੀ ਪੰਜਾਬ ਨੇ ਤਾਂ ਮੰਦਰ ਲਈ 1 ਕਰੋੜ ਦੀ ਸਹਾਇਤਾ ਰਾਸ਼ੀ ਦਾ ਐਲਾਨ ਵੀ ਕਰ ਦਿੱਤਾ। ਹੈਰਾਨੀ ਤੇ ਅਫਸੋਸ ਦੀ ਗੱਲ ਤਾਂ ਇਹ ਹੈ ਕਿ ਰਾਜ ਦੇ ਮੁਲਾਜਮਾਂ ਦੀਆਂ ਤਨਖਾਹਾਂ ਤੇ ਆਜ਼ਦੀ ਘੁਲਾਟੀਆਂ ਦੀਆਂ ਪੈਨਸ਼ਨਾਂ ਲਈ ਤਾਂ ਖਜ਼ਾਨਾ ਖਾਲੀ ਹੈ ਪਰ ਧਾਰਮਿਕ ਸਥਾਨਾਂ ਦੀ ਸਹਾਇਤਾ ਲਈ ਖਜ਼ਾਨਾ ਲੁਟਾਇਆ ਜਾ ਰਿਹਾ ਹੈ। ਰਾਜ ਦੇ ਵਿਕਾਸ ਕਾਰਜ ਠੱਪ ਪਏ ਹਨ। ਨੌਕਰੀਆਂ ਤੇ ਪਾਬੰਦੀ ਹੈ ਪਰ ਧਰਮ ਦੇ ਪ੍ਰਚਾਰ ਲਈ ਧਨ ਦੀ ਤੋਟ ਨਹੀ ਹੈ। ਹਕੂਮਤ ਦੀ ਅਜਿਹੀ ਨੀਤੀ ਪ੍ਰਤੀ ਕਈ ਸੁਆਲ ਉਭਰ ਕੇ ਸਾਹਮਣੇ ਆਉਂਦੇ ਹਨ। ਕੀ ਲੋਕਾਂ ਦੀ ਖ਼ੂਨ ਪਸੀਨੇ ਦੀ ਕਮਾਈ ਨੂੰ ਧਰਮ ਦੀ ਆੜ 'ਚ ਖਰਚ ਕਰਨਾ ਜਾਇਜ਼ ਹੈ ? ਕੀ ਮੁਢਲੀਆਂ ਸਹੂਲਤਾਂ ਤੋਂ ਵਾਂਝੇ ਲੋਕਾਂ ਦੀ ਸਹਾਇਤਾ ਨਾਲੋਂ ਧਰਮ ਦੀ ਸਹਾਇਤਾ ਜਰੂਰੀ ਹੈ ? ਕਿਵੇਂ ਧਾਰਮਿਕ ਸਥਾਨਾਂ ਲਈ ਗਰਾਟਾਂ ਜਾਰੀ ਕਰਨਾ ਹਕੂਮਤ ਦਾ ਫ਼ਿਕਰ ਹੈ। ਉਵੇਂ ਹੀ ਚੇਤੰਨ ਲੋਕਾਂ ਨੂੰ ਇਸ ਗੱਲ ਦਾ ਫ਼ਿਕਰ ਕਰਨਾ ਚਾਹੀਦਾ ਹੈ ਕਿ ਕੋਈ ਵੀ ਹਕੂਮਤ ਆਪਣਾ ਸਿਆਸੀ ਲਾਹਾ ਲੈਣ ਲਈ ਸਰਕਾਰੀ ਧਨ ਧਰਮ ਦੇ ਠੇਕੇਦਾਰਾਂ ਦੀ ਝੋਲੀ ਨਾ ਪਵੇ। ਗੱਲ ਫ਼ਿਕਰ ਤੋਂ ਵੀ ਅਗਾਂਹ ਲਿਜਾਣ ਦੀ ਲੋੜ ਹੈ ਕਿ ਇਹ ਧਨ ਸਿਹਤ, ਸਿੱਖਿਆ ਤੇ ਲੋਕਾਂ ਦਾ ਜੀਵਨ ਪੱਧਰ ਉਚਾ ਚੁੱਕਣ ਉਪਰ ਖਰਚ ਹੋਣਾ ਚਾਹੀਦਾ ਹੈ।

<u>ਵਾਜਪਾਈ ਬਨਾਮ ਸਾਈਂ ਬਾਬਾ</u> : ਪੁਆਪੁਰਥੀ ਦਾ ਦੰਭੀ ਸਾਈ ਬਾਬਾ ਹਰ ਵਾਰ ਕੇਂਦਰੀ ਹਕੂਮਤ ਦੇ ਨੇਤਾਵਾਂ ਨੂੰ ਆਪਣੇ ਲਾਈਲੱਗ ਸ਼ਰਧਾਲੂਆਂ ਦੀ ਕਤਾਰ 'ਚ ਖੜ੍ਹਾਉਂਦਾ ਹੈ। ਫਿਰ 'ਜੈ ਵਿਗਿਆਨ' ਦਾ ਨਵਾਂ ਨਾਅਰਾ ਦੇਣ ਵਾਲਾ ਅਜੋਕਾ ਪ੍ਰਧਾਨ ਮੰਤਰੀ ਪਿੱਛੇ ਕਿਉਂ ਰਹੇ ? 12 ਮਾਰਚ, 99 ਦੇ ਦਿਨ ਕੇਂਦਰੀ ਕੈਬਨਿਟ ਦੇ ਕਈ ਮੰਤਰੀ ਪ੍ਰਧਾਨ ਮੰਤਰੀ ਨਾਲ ਇਸ ਬਾਬੇ ਦੇ ਕਰੋੜਾਂ ਰੁਪਏ ਵਾਲੇ 'ਸਾਈ ਇਟਰਨੈਸ਼ਨਲ ਸੈਂਟਰ' ਦੇ ਸਮਾਗਮ ਵਿੱਚ ਸ਼ਾਮਲ ਹੋਏ। ਜਿਹਨਾਂ ਵਿੱਚ ਗ੍ਰਹਿ ਮੰਤਰੀ ਲਾਲ ਕ੍ਰਿਸ਼ਨ ਅਡਵਾਨੀ, ਮਾਨਵ ਸਰੋਤ ਮੰਤਰੀ ਐਮ. ਜੋਸ਼ੀ, ਲੋਕ ਸਭਾ ਦੇ ਸਪੀਕਰ ਬਾਲਯੋਗੀ, ਸ਼ਾਮਲ ਸਨ। ਬਾਬੇ ਦੇ ਇਸ ਸਮਾਗਮ ਵਿੱਚ ਉਪ ਰਾਸ਼ਟਰਪਤੀ ਸ਼੍ਰੀ ਕ੍ਰਿਸ਼ਨ ਕਾਂਤ ਤੇ ਮੁੱਖ ਜੱਜ ਏ. ਐਸ. ਅਨੰਦ ਵੀ ਹਾਜ਼ਰ ਸਨ।ਅਫਸੋਸ ਦੀ ਗੱਲ ਇਹ ਹੈ ਕਿ ਪ੍ਰਧਾਨ ਮੰਤਰੀ ਨੇ ਸਮਾਗਮ ਨੂੰ ਸੰਬੋਧਨ ਕਰਦਿਆਂ ਸਾਈ ਬਾਬੇ ਦੀਆਂ ਅਧਿਆਤਮਕ 'ਸੇਵਾਵਾਂ' ਦੀ ਸ਼ਲਾਘਾ ਕੀਤੀ। ਇੱਥੇ ਇਹ ਵੀ ਵਰਨਣਯੋਗ ਹੈ ਕਿ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ ਦਿੱਲੀ ਸਥਿਤ ਆਗੂਆਂ ਨੇ ਪ੍ਰਧਾਨ ਮੰਤਰੀ ਨੂੰ ਸਾਈ ਬਾਬੇ ਦੇ ਸਮਾਗਮ ਵਿੱਚ ਸ਼ਾਮਲ ਨਾ ਹੋਣ ਦੀ ਬੇਨਤੀ ਕੀਤੀ ਸੀ। ਪਰ ਉਹਨਾਂ ਤਰਕਸ਼ੀਲਾਂ ਦੇ ਸੁਝਾਅ/ਬੇਨਤੀ ਦੀ ਕੋਈ ਪ੍ਰਵਾਹ ਨਾ ਕੀਤੀ। ਦੰਭੀ ਬਾਬਿਆਂ ਦੇ ਮੋਹਰੇ ਬਣਕੇ ਰਾਜਨੀਤੀ ਕਰਦੇ ਅਜਿਹੇ ਆਗੂਆਂ ਤੋਂ ਦੇਸ਼ ਦੇ ਭਲੇ ਦੀ ਕੀ ਆਸ ਰੱਖੀ ਜਾ ਸਕਦੀ ਹੈ ?

<u>ਰੌਸ਼ਨੀ ਦੀ ਉਡੀਕ</u> : ਮੇਰਾ ਇੱਕ ਮਿੱਤਰ ਸਮਾਜ 'ਚ ਪਨਪ ਰਹੀਆਂ ਘਟੀਆ ਕਦਰਾਂ ਕੀਮਤਾਂ ਤੇ ਅਕਸਰ ਹੀ ਚਿੰਤਾ ਪ੍ਰਗਟ ਕਰਦਾ ਹੈ। ਸਮਾਜ 'ਚ ਚਾਰੇ ਪਾਸੇ ਫੈਲ ਰਹੇ ਕੂੜ ਸਦਕਾ ਕਈ ਵਾਰ ਉਹ ਅੱਕ ਤੇ ਬੇ-ਆਸ ਹੋ ਜਾਂਦਾ ਹੈ। ਉਹ ਅਕਸਰ ਹੀ ਆਖਦਾ ਹੈ ਸਾਡੇ ਵਰਗੇ ਅਨੇਕਾਂ ਲੋਕ ਕੁਝ ਚੰਗਾ ਕੁਝ ਨਵਾਂ ਵੇਖਣ/ਕਰਨ ਦੇ ਇੱਛੁਕ ਹਨ। ਸਮਾਜ ਲਈ ਵੱਖ-ਵੱਖ ਖੇਤਰਾਂ 'ਚ ਚੰਗਾ ਕੰਮ ਕਰਨ ਵਾਲਿਆਂ ਤੇ ਉਸਨੂੰ ਫਖ਼ਰ ਹੈ। ਉਸ ਨੂੰ ਉਸ ਰੌਸ਼ਨੀ ਦੀ ਉਡੀਕ ਹੈ ਜਿਸ ਨਾਲ ਅਗਾਂਹਵਧੂ ਸੋਚ ਦਾ ਇੱਕ ਨਵਾਂ ਸੂਰਜ ਉਦੇ ਹੋਵੇਗਾ। ਇਸ ਲਈ ਲਾਜ਼ਮੀ ਹੈ ਕਿ ਚੰਗੀ ਸੋਚ ਰੱਖਣ ਵਾਲਾ ਹਰੇਕ ਮਨੁੱਖ ਰੌਸ਼ਨੀ ਦੀ ਉਡੀਕ ਨੂੰ ਅਮਲ 'ਚ ਬਦਲਣ ਲਈ ਸਮਰੱਥਾ ਅਨੁਸਾਰ ਯੋਗਦਾਨ ਪਾਵੇ।

ਤੁਸੀ ਤਾਂ ਸਫੈਦੀ ਕੀਤੀਆਂ ਕਬਰਾਂ ਹੋ ਜੋ ਬਾਹਰੋਂ ਸੁੰਦਰ ਦਿਸਦੀਆਂ ਹਨ ਪਰ ਅੰਦਰੋਂ ਮੁਰਦਿਆਂ ਦੇ ਪਿੰਜਰਾਂ ਨਾਲ ਭਰੀਆਂ ਹੋਈਆਂ ਹਨ। ਬਾਹਰੋਂ ਤੁਸੀ ਲੋਕਾਂ ਨੂੰ ਧਰਮੀ ਦਿੱਸਣ ਦਾ ਯਤਨ ਕਰਦੇ ਹੋ ਪਰ ਅੰਦਰੋਂ ਤੁਸੀ ਦੰਭ ਅਤੇ ਨੀਚਤਾ ਨਾਲ ਭਰੇ ਹੋਏ ਹੋ।

# ਇਕਾਈਆਂ ਦੀ ਚੋਣ

**50 ਮੁਤਸਰ ਲੱਖੇਵਾਲੀ**
ਪ੍ਰਧਾਨ :ਤਰਸੇਮ ਲਾਲ
ਨੈਸ਼ਨਲ ਪੈਸਟੀਸਾਇਡ
ਨਵੀ ਦਾਣਾ ਮੰਡੀ, ਬਲਮਗੜ੍ਹ ਰੋਡ, ਮੁਕਤਸਰ
**ਸਕੱਤਰ** : ਸ਼੍ਰੀ ਅਸ਼ਵਨੀ ਕੁਮਾਰ
ਮਾਰਫਤ ਸ਼ਰਨ ਈ. ਹੋਮਿਓ ਕਲੀਨਿਕ
ਨੇੜੇ ਬਿਜਲੀ ਵਾਲਾ ਖੂਹ, ਡਾ. ਸ਼ਾਮਾ ਦੀ ਮਾਰਕੀਟ, (ਮੁਕਤਸਰ)

**51 ਰੇਲ ਕੋਚ ਫੈਕਟਰੀ ਕਪੂਰਥਲਾ**
ਪ੍ਰਧਾਨ : ਸ਼੍ਰੀ ਗਰਬਖਸ਼ ਸਲੋਹ
ਕੁਆਟਰ ਨੰ: 878B
ਰੇਲਵੇ ਕੋਚ ਫੈਕਟਰੀ ਕਪੂਰਥਲਾ
**ਸਕੱਤਰ** : ਸ਼੍ਰੀ ਧਰਮ ਪਾਲ
ਪਿੰਡ ਤੇ ਡਾਕ : ਭੁਲਾਵਾ, ਕਪੂਰਥਲਾ

**52 ਬਾਸੀਆਂ ਬੇਟ**
ਪ੍ਰਧਾਨ : ਸ. ਹੁਸ਼ਿਆਰ ਸਿੰਘ, ਸਪੁੱਤਰ ਸ. ਗੁਰਦਿਆਲ ਸਿੰਘ
ਪਿੰਡ ਤੇ ਡਾਕ : ਬਾਸੀਆ ਬੇਟ, ਤਹਿ : ਜਗਰਾਉਂ, (ਲਧਿਆਣਾ)
**ਸਕੱਤਰ** : ਸ. ਹਰਪਾਲ ਸਿੰਘ, ਸਪੁੱਤਰ ਸ. ਮੇਘ ਸਿੰਘ
ਪਿੰਡ ਤੇ ਡਾਕ : ਬਾਸੀਆ ਬੇਟ, (ਲੁਧਿਆਣਾ)

**53 ਮਾਨਸਾ**
ਪ੍ਰਧਾਨ : ਸ. ਨਛੱਤਰ ਸਿੰਘ ਖਿਆਲਾ, ਮਕਾਨ ਨੰ: 128, ਵਾਰਡ ਨੰ: 6
ਚੰਦ ਚਾਹਿਲ ਸਟਰੀਟ, ਦਸ਼ਮੇਸ਼ ਨਗਰ, ਮਾਨਸਾ
**ਸਕੱਤਰ** : ਪ੍ਰਿ: ਦਰਬਾਰਾ ਸਿੰਘ ਜਟਾਣਾ,ਸਪੁੱਤਰ ਸ. ਹਜੂਰਾ ਸਿੰਘ
ਦਸ਼ਮੇਸ਼ ਨਗਰ, ਮਾਨਸਾ

**54 ਬਲਾਚੌਰ**
ਪ੍ਰਧਾਨ : ਡਾ. ਰਮਨ ਲਾਲ, ਸਪੁੱਤਰ ਸ਼੍ਰੀ ਦਰਸ਼ਨ, ਮੈਡੀਕਲ ਔਫੀਸਰ
I/C,ਮਿੰਨੀ ਪੀ.ਐਚ.ਐਲ. ਟੱਕਰਾਲ, ਨਵਾਂ ਸ਼ਹਿਰ
**ਸਕੱਤਰ** : ਸ.ਜਸਵੰਤ ਸਿੰਘ, ਸਪੁੱਤਰ ਸ਼੍ਰੀ ਚੰਨਣ ਦਾਸ
ਵਾਰਡ ਨੰ: 3, ਬਲਾਚੌਰ

**55 ਭਾਦਸੋਂ**
ਪ੍ਰਧਾਨ : ਸ. ਸ਼ੀਸ਼ਾ ਸਿੰਘ (ਸ.ਸ. ਟੀਚਰ)
ਸਰਕਾਰੀ ਹਾਈ ਸਕੂਲ, ਜਲੋਂਦਾ ਕਲਾਂ, ਪਿੰਡ ਤੇ ਡਾਕ : ਜਲੋਂਦਾ ਕਲਾਂ
ਤਹਿ : ਨਾਭਾ, (ਪਟਿਆਲਾ)
**ਸਕੱਤਰ** : ਸ਼੍ਰੀ ਸੋਹਣ ਭਾਦਸੋਂ, ਮਾਰਫਤ ਦੀਪਕ ਆਟੋ ਸਟੋਰ
ਤਹਿ : ਨਾਭਾ, (ਪਟਿਆਲਾ)

**56 ਚੋਹਲਾ ਸਾਹਿਬ**
ਪ੍ਰਧਾਨ : ਮਾ. ਹਰਜੀਤ ਰੂੜੀਵਾਲਾ, ਮਾਰਫਤ ਚੰਬਾ ਟੈਂਟ ਹਾਊਸ
ਚੋਹਲਾ ਸਾਹਿਬ, ਅੰਮ੍ਰਿਤਸਰ
**ਸਕੱਤਰ** : ਪ੍ਰੋ: ਪਰਮਜੀਤ ਸਿੰਘ ਮਿਸ਼ਾ (ਪੱਟੀ)
ਨੇੜੇ ਥਾਣਾ ਪੱਟੀ, ਅੰਮ੍ਰਿਤਸਰ

**57 ਜਲਾਲਾਬਾਦ ਪੱਛਮੀ**
ਪ੍ਰਧਾਨ : ਸ਼੍ਰੀ ਸੁਰਿੰਦਰ ਬਿੱਟੂ, ਚਾਵਲਾ ਟੇਲਰਜ਼,
ਬਾਹਮਣੀ ਬਾਜ਼ਰ, ਜਲਾਲਾਬਾਦ ਪੱਛਮੀ (ਫਿਰੋਜਪੁਰ)
**ਸਕੱਤਰ** : ਸ. ਕੰਵਰਜੀਤ ਸਿੰਘ, ਪਿੰਡ : ਸੋਹਣਾ ਸਾਂਦੜ
ਜਲਾਲਾਬਾਦ ਪੱਛਮੀ, (ਫਿਰੋਜਪੁਰ)

ਇਕ ਨਜ਼ਰੀਆ ਇਹ ਵੀ

## ਮੈਨੂੰ ਜਵਾਬ ਚਾਹੀਦਾ ਹੈ

ਵਿਜੇ ਬੰਬੇਲੀ

ਸੂਤਰਧਾਰ, ਇਸ ਗੱਲ ਨਾਲ ਤਾਂ ਸਹਿਮਤ ਸੀ, ਕਿ ਜਾਨਵਰ ਐਨੇ ਵੀ ਨਾ ਮਾਰੇ ਜਾਣ ਕਿ ਉਨ੍ਹਾਂ ਦੀ ਨਸਲ ਹੀ ਖਤਮ ਹੋ ਜਾਏ। ਅਜਿਹਾ ਵੀ ਨਾ ਹੋਵੇ ਕਿ ਕਿਸੇ ਜਾਨਵਰ ਵਿਸ਼ੇਸ਼ ਦੀ ਅਣਹੋਂਦ ਪ੍ਰਕਿਰਤੀ ਦੀ ਸੰਤੁਲਨ ਹੀ ਵਿਗਾੜ ਦੇਵੇ। ਐਨੇ ਵੀ ਨਾ ਵੱਧ ਜਾਣ ਕਿ ਮਨੁੱਖੀ ਹੋਂਦ ਨੂੰ ਹੀ ਖਤਰਾ ਹੋ ਜਾਏ, ਪਰ ਉਹ ਇਹ ਵੀ ਚਾਹੁੰਦਾ ਸੀ ਕਿ ਜਾਨਵਰ ਦੇ ਕਤਲਗਾਹ 'ਚ ਜਾਣ ਦੇ ਪਲ ਤੱਕ ਉਹ ਹਰ ਪੱਖੋ ਸੁਖਦਾਈ ਪੁਜੀਸ਼ਨ ਵਿਚ ਰਹੇ ਅਤੇ ਉਸਨੂੰ ਮਾਰੇ ਜਾਣ ਦੀ ਪ੍ਰਕਿਰਿਆ ਤਕਲੀਫ ਯੁਕਤ ਨਾ ਹੋਵੇ, ਪਰ ਜਿਹੜੀ ਗੱਲ ਉਸਦੇ ਪਿੜ-ਪੱਲੇ ਨਹੀ ਪੈ ਰਹੀ, ਉਹੋ ਸਵਾਲ ਉਸਨੇ ਫਿਰ ਦੁਹਰਾ ਦਿੱਤਾ।

ਸੂਤਰਧਾਰ ਦਾ ਪ੍ਰਸ਼ਨ ਸੁਣਕੇ, ਉਹ ਦੋਵੇਂ ਤਾਂ ਆਪਸ ਵਿੱਚ ਹੀ ਬਹਿਸਣ ਲੱਗ ਗਏ, ਪਰ ਤੀਜਾ ਘੁਗੂ-ਵੱਟਾ ਬਣਿਆ ਰਿਹਾ। ਇਕ ਵਾਰ ਤਾਂ ਐ ਲੱਗਾਕਿ ਉਹ ਇਕ-ਦੂਸਰੇ ਨੂੰ ਨੋਚਕੇ ਖਾ ਜਾਣਗੇ, ਜੇ ਸੂਤਰਧਾਰ ਫਿਰ ਆਪਣਾ ਸਵਾਲ ਨਾ ਉਛਾਲ ਦੇਂਦਾ। ਤੀਸਰਾ ਅਜੇ ਵੀ ਖਚਰੀ ਜਿਹੀ ਸ਼ਕਲ ਬਣਾਈ ਖਸਿਆਣੀ ਹਾਸੀ ਹੱਸਦਾ ਸਿਰ ਇਉਂ ਹਿਲਾ ਰਿਹਾ ਸੀ, ਜਿਵੇਂ ਉਸਨੂੰ ਪਹਿਲੇ ਦੋਵਾਂ ਦੀ ਅਕਲ ਉਤੇ ਤਰਸ ਆ ਰਿਹਾ ਹੋਵੇ। ਅਖੀਰ ਪਹਿਲਾ ਬੋਲਿਆ-"ਰਹੀ ਗੱਲ ਤੇਰੇ ਸੂਰ ਦੀ। ਇਹ ਤਾਂ ਜਨਾਬੇ ਆਲੀ ਅਸੀਂ ਸਦੀਆਂ ਤੋਂ ਛੱਕ ਰਹੇ ਹਾਂ। ਭਲਿਆ ! ਜੇ ਤੁਹਾਡੇ ਅਕੀਦੇ ਮੁਤਾਬਿਕ ਸਾਡੀ ਕੌਮ ਦਾ ਖੁਰਾ-ਖੋਜ ਮਿਟਣਾ ਹੁੰਦਾ ਤਾਂ ਕਦੇ ਦੀ ਅੱਕ ਮਰੇ ਜੱਗ ਪਰਲੋ ਹੋ ਗਈ ਹੁੰਦੀ। ਪਰ ਅਸੀਂ ਤਾਂ ਸਦੀਆਂ ਤੋਂ ਕਾਇਮ ਹਾਂ ਅਤੇ ਕਾਇਮ ਰਹਾਂਗੇ। ਸਾਡੇ ਤਾਂ ਯੁੱਗਾਂ-ਯਗਾਤਰਾਂ ਤੋਂ ਵੱਡੇ-ਵੱਡੇ ਸੂਰਮੇ, ਵਿਦਵਾਨ, ਖੋਜੀ, ਰਿਸ਼ੀ-ਮੁਨੀ ਤੇ ਮਹਾਂਪੁਰਸ਼, ਯਾਨਿ ਕਿ ਹਰ ਵੰਨਗੀ ਦਾ

(ਬਾਕੀ ਸਫਾ 42 ਤੇ)



# ਸ਼ੰਕਾ ਨਵਿਰਤੀ

ਸ਼ੰਕਾ : ਸਾਇੰਸ ਦੇ ਮੁਤਾਬਿਕ ਅਸੀ ਸਾਹ ਰਾਹੀ ਆਕਸੀਜਨ ਅੰਦਰ ਲੈ ਜਾਂਦੇ ਹਾਂ ਅਤੇ ਕਾਰਬਨ ਡਾਈਆਕਸਾਈਡ ਬਾਹਰ ਛੱਡਦੇ ਹਾਂ। ਜਦੋਂ ਮਰੀਜ ਦੇ ਆਕਸੀਜਨ ਦਾ ਸਲੰਡਰ ਲੱਗਿਆ ਹੁੰਦਾ ਹੈ ਅਤੇ ਸਾਹ ਆਉਣਾ ਬੰਦ ਹੋ ਜਾਂਦਾ ਹੈ ਕਿਉਂ ? ਅਤੇ ਸਭ ਵਾਸਤੇ ਆਕਸੀਜਨ ਕੌਣ ਪੈਦਾ ਕਰ ਰਿਹਾ ਹੈ ? ਜਿਵੇ ਕਿ ਆਪ ਮੌਤ ਨੂੰ ਇਕ ਹਾਦਸਾ ਮੰਨਦੇ ਹੋ ਹੋਣੀ ਨਹੀ ਤਾਂ ਸਾਇੰਸ ਦੀਆਂ ਏਨੀਆਂ ਪ੍ਰਾਪਤੀਆਂ ਦੇ ਬਾਵਜੂਦ ਅੱਜ ਕੋਈ ਵੀ ਵਿਗਿਆਨੀ ਜਾਂ ਡਾਕਟਰ ਮੌਤ ਦਾ ਸਹੀ ਸਮਾਂ ਦੱਸਣ ਵਿਚ ਅਸਮਰਥ ਕਿਉਂ ਹੈ ? ਕੀ ਆਪ ਦੁਨੀਆ ਦੇ ਕਿਸੇ ਇਕ ਵਿਅਕਤੀ ਦਾ ਨਾਂ ਦੱਸ ਸਕਦੇ ਹੋ ਜੋ ਇਸ ਮੌਤ ਰੂਪੀ ਕਾਲ ਦੇ ਹਾਦਸੇ ਤੋਂ ਬਚਿਆ ਹੋਵੇ ?

*ਗੁਰਚਰਨ ਸਿੰਘ ਬਾਠ*

ਨਵਿਰਤੀ : ਤੁਹਾਡਾ ਪ੍ਰਸ਼ਨ ਸਪਸ਼ਟ ਨਹੀਂ ਹੈ ਕਿ ਤੁਸੀ ਅਸਲ ਵਿਚ ਕੀ ਪੁਛਣਾ ਚਾਹੁੰਦੇ ਹੋ ? ਫੇਰ ਵੀ ਉਤਰ ਦੇਣ ਦੀ ਕੋਸ਼ਿਸ਼ ਹੈ।ਵਿਗਿਆਨ ਦੀ ਸਮਝ ਅਨੁਸਾਰ ਸਾਡੀ ਧਰਤੀ ਸੂਰਜ-ਮੰਡਲ ਦਾ ਹਿੱਸਾ ਹੈ ਅਤੇ ਅੱਗੋਂ ਇਹ ਸੂਰਜ ਮੰਡਲ, ਗਲੈਕਸੀ ਦਾ ਹਿੱਸਾ ਹੈ ਅਤੇ ਗਲੈਕਸੀਆਂ ਬ੍ਰਹਿਮੰਡ ਦੀ ਸਿਰਜਣਾ ਕਰਦੀਆਂ ਹਨ। ਧਰਤੀ ਉਪਰ ਵਿਸ਼ੇਸ਼ ਹਾਲਤਾਂ ਅਧੀਨ ਜੀਵਨ ਪਨਪਿਆ ਹੈ। ਧਾਰਮਿਕ ਵਿਚਾਰ ਬ੍ਰਹਿਮੰਡ ਦੀ ਉਤਪਤੀ ਅਤੇ ਜੀਵ-ਵਿਕਾਸ ਸਿਧਾਂਤ ਨੂੰ ਮੰਨਣ ਤੋਂ ਇਨਕਾਰੀ ਰਹੇ ਹਨ। ਇਸੇ ਕਾਰਨ ਬਰੂਨੋ, ਗਲੀਲੀਓ, ਕਾਪਰਨੀਸ ਅਤੇ ਡਾਰਵਿਨ ਆਦਿ ਦੇ ਵਿਚਾਰਾਂਦੀ ਵਿਰੋਧਤਾ ਹੋਈ ਸੀ। ਧਾਰਮਿਕ ਲੋਕ ਜੇ ਅੱਜ ਬ੍ਰਹਿਮੰਡ ਦੀ ਉਤਪਤੀ ਅਤੇ ਜੀਵ-ਵਿਕਾਸ ਦੇ ਸਿਧਾਂਤ ਨੂੰ ਮੰਨਣ ਲੱਗ ਪਏ ਹਨ ਤਾਂ ਉਹ ਅਜੇ ਵੀ ਇਸ ਵਿਕਾਸ ਦਾ ਕਾਰਨ ਜਾਂ ਆਰੰਭ ਕਿਸੇ ਦੈਵੀ-ਸ਼ਕਤੀ ਜਾਂ ਪ੍ਰਮਾਤਮਾ ਨੂੰ ਮੰਨਦੇ ਹਨ ਜਦੋਂ ਕਿ ਸਾਡੇ ਵਿਚਾਰ ਅਨੁਸਾਰ ਇਹ ਸਭ ਕੁਝ ਆਪਣੇ ਆਪ ਹੋਇਆ ਹੈ। ਇਸ ਸਬੰਧੀ ਧਾਰਮਿਕ ਵਿਚਾਰਾਂ ਨਾਲ ਸਾਡਾ ਬੁਨਿਆਦੀ ਮਤਭੇਦ ਹੈ।ਅੱਜ ਦੇ ਜੀਵ-ਵਿਕਾਸ ਵਿਚ ਹਰ ਜੀਵਤ ਪ੍ਰਾਣੀ ਦਾ ਕੁਦਰਤੀ ਹਾਲਤਾਂ ਅਨੁਸਾਰ ਇਕ ਨਿਸਚਿਤ ਜੀਵਨ-ਕਾਲ ਹੈ। ਪ੍ਰੰਤੂ ਮੌਤ ਕਿਹੜੇ ਕਾਰਨਾਂ ਕਰਕੇ ਹੁੰਦੀ ਹੈ, ਇਸ ਬਾਰੇ ਵਿਗਿਆਨਕ ਖੋਜ ਬੀਣ ਜਾਰੀ ਹੈ, ਆਸ ਹੈ ਭਵਿਖ ਵਿਚ ਅੱਜ ਨਾਲੋਂ ਵਧੇਰੇ ਨਿਸਚਿਤਤਾ ਆ ਜਾਵੇਗੀ। ਪ੍ਰੰਤੂ ਜੇ ਇਹੀ ਪ੍ਰਸ਼ਨ ਤੁਹਾਡੇ ਤੋਂ ਪੁੱਛੀਏ ਕਿ ਕੀ ਤੁਸੀ ਕਿਸੇ ਵਿਅਕਤੀ ਦਾ ਨਾਂ ਦੱਸ ਸਕਦੇ ਹੋ ਜੋ ਆਪਣੇ ਕਿਸੇ 'ਬ੍ਰਹਮ ਗਿਆਨ' ਨਾਲ ਮੌਤ ਤੋਂ ਬਚਿਆ ਹੋਵੇ। ਆਕਸੀਜਨ ਬਾਰੇ ਕੀ ਇਹ ਮੋੜਵਾਂ ਸਵਾਲ ਪੁੱਛਣ ਦੀ ਇਜਾਜਤ ਦਿਉਂਗੇ ਕਿ ਕੀ ਹੁਣ ਆਕਸੀਜਨ ਦੀ ਕਮੀ ਹੁੰਦੇ ਜਾਣਾ ਰੱਬ ਜੀਂ ਦੀ ਨਰਾਜ਼ਗੀ ਹੈ ਜਾਂ ਮਨੁੱਖ ਦੁਆਰਾ ਕੀਤੇ ਜਾ ਰਹੇ ਯੋਜਨਬੰਦੀ ਵਿਕਾਸ ਅਤੇ ਪ੍ਰਦੂਸ਼ਨ ਦੀ ਸਮੱਸਿਆ ਕਰਕੇ ਹੈ।

ਸ਼ੰਕਾ : ਨਿਊਟਨ ਦਾ ਨਾਂ ਆਪ ਨੇ ਸੁਣਿਆ ਹੋਵੇਗਾ। ਉਸ ਦਾ ਪ੍ਰਮਾਤਮਾ ਵਿਚ ਇੰਨਾ ਅਟੁੱਟ ਵਿਸ਼ਵਾਸ਼ ਸੀ ਕਿ ਉਸ ਦਾ ਮੰਨਣਾ ਸੀ ਕਿ ਭੌਤਿਕ ਜਗਤ ਵਿਚ ਹਰ ਇਕ ਚੀਜ਼ ਦੇ ਪਿੱਛੇ ਕੋਈ ਨਾ ਕੋਈ ਉਸ ਦੀ ਬਣਤਰ ਕਰਨ ਵਾਲਾ ਹੈ। ਕੀ ਸੰਸਾਰ ਵਿਚ ਕੋਈ ਵੀ ਵਸਤੂ ਐਸੀ ਨਹੀ ਜੋ ਆਪਣੇ ਆਪ ਬਣੀ ਹੋਵੇ। ਕੀ ਆਪ ਐਸੀ ਕਿਸੀ ਵਸਤੂਦਾ ਨਾਂ ਦੱਸ ਸਕਦੇ ਹੋ ਜੋ ਬਿਨਾਂ ਬਣਾਏ ਆਪਣੇ ਆਪ ਬਣ ਗਈ ਹੋਵੇ। ਜੇ ਬਣੀ ਹੋਵੇ ਤਾਂ ਕਿਵੇਂ ? ਨਾਲੇ ਸਿਧ ਕਰਨ ਦੀ ਖੇਚਲ ਵੀ ਕਰਨਾ ਕਿਉਕਿ ਆਪ ਦਾ ਹੀ ਵਿਚਾਰ ਹੈ ਕਿ ਹਰ ਇਕ ਗੱਲ ਨੂੰ ਵਿਗਿਆਨ ਦੇ ਅਧਾਰ ਤੇ ਪਰਖਣਾ ਚਾਹੀਦਾ ਹੈ। ਕਹਿਣ ਤੋਂ ਭਾਵ ਹੈ ਕਿ ਜੇ ਸਹਿਮਤ ਹੋ ਤਾਂ ਜਿਸ ਸਾਇੰਸ ਨੇ ਚੰਦਰਮਾ ਧਰਤੀ, ਸੂਰਜ, ਪ੍ਰਕਾਸ਼ ਅਤੇ ਉਪਗ੍ਰਹਿਆਂ ਦੀ ਦੂਰੀ ਗਤੀ ਤੱਕ ਨੂੰ ਨਾਪ ਲਿਆ ਹੈ, ਇਸ ਦੀ ਗਤੀ, ਦੂਰੀ ਨੂੰ ਨਿਰੰਤਰਣ ਕਰਨ, ਘਟਾਣ ਜਾਂ ਵਧਾਣ ਦੀ ਸਮਰੱਥਾ ਕਦੋਂ ਹਾਸਲ ਕਰ ਸਕੇ ਗੀ ਅਤੇ ਇਸ ਸਭ ਨੂੰ ਬਨਾਉਣ ਵਾਲਾ ਕੌਣ ਹੈ ?

*ਗੁਰਚਰਨ ਸਿੰਘ ਬਾਠ*

ਨਵਿਰਤੀ : ਨਿਊਟਨ ਸਮੇਤ ਬਹੁਤ ਸਾਰੇ ਵਿਗਿਆਨੀ ਰੱਬ ਦੀ ਹੋਂਦ ਵਿੱਚ ਯਕੀਨ ਰੱਖਦੇ ਸਨ। ਇਹ ਉਸਦੇ ਨਿੱਜੀ ਵਿਚਾਰ ਹੋ ਸਕਦੇ ਹਨ। ਉਸਦੇ ਸਮੇਂ ਦੇ ਵਿਗਿਆਨ ਦੀ ਸੀਮਾਂ ਹੋ ਸਕਦੀ ਹੈ।ਵਿਗਿਆਨ ਕਿਸੇ ਵੀ ਵਿਗਿਆਨੀ ਵਲੋਂ ਪੇਸ਼ ਸਿਧਾਤਾਂ ਨੂੰ ਅਮਲ ਵਿਚ ਪਰਖ ਕੇ ਦੇਖਦਾ ਹੈ। ਨਿਊਟਨ ਦੇ ਗਤੀ ਨਿਯਮ ਮੁਢਲੀਆਂ ਪਰਖਾਂ ਵਿਚ ਸਫਲ ਹੋਏ ਸਨ, ਇਸ ਕਰਕੇ ਪ੍ਰਵਾਨ ਕੀਤੇ ਗਏ ਸਨ। ਉਸਦਾ ਪ੍ਰਮਾਤਮਾਂ ਵਿਚ ਯਕੀਨ ਕਿਸੇ ਭੌਤਿਕ ਅਮਲ ਵਿੱਚ ਸਿੱਧ ਨਹੀ ਹੋਇਆ।ਇਸ ਕਾਰਨ ਉਸ ਨੂੰ ਹਰ ਵਿਗਿਆਨਕ ਮੱਤ ਦੇ ਧਾਰਨੀ ਲਈ ਮੰਨਣਾ ਜਰੂਰੀ ਨਹੀਂ ਹੈ। ਇਸ ਦੇ ਨਾਲ ਹੀ ਜੁੜਦੀ ਗੱਲ ਇਹ ਹੈ ਕਿ ਵਿਗਿਆਨਕ ਨਿਯਮ ਨਵੇਂ ਤੱਥਾਂ ਦੀ ਰੋਸ਼ਨੀ ਵਿੱਚ ਸੋਧੇ ਜਾ ਸਕਦੇ ਹਨ ਜਦੋਂ ਕਿ ਧਰਮ ਆਪਣੇ ਨਿਯਮਾਂ ਨੂੰ ਸਦੀਵੀ ਅੱਵਲ ਮੰਨ ਕੇ ਚੱਲਦਾ ਹੈ। ਆਈਨ ਸਟਾਈਨ ਦੀ ਖੋਜ ਨਾਲ ਨਿਊਟਨ ਦੇ ਗਤੀ ਨਿਯਮਾਂ ਵਿਚ ਵੀ ਸੋਧ ਕੀਤੀ ਗਈ ਹੈ।

ਬ੍ਰਹਿਮੰਡ ਨੂੰ ਬਣਾਂਉਣ ਵਾਲਾਕੋਈ ਨਹੀ ਹੈ। ਇਹ ਆਪਣੇ ਆਪ ਤੋਂ ਬਣਿਆ ਹੈ, ਜੇ ਤੁਹਾਡੀ ਦਲੀਲ ਅਨੁਸਾਰ ਇਸਨੂੰ ਬਣਾਉਣ ਵਾਲਾ ਪ੍ਰਮਾਤਮਾ ਹੈ ਤਾਂ ਫਿਰ ਪ੍ਰਮਾਤਮਾ ਨੂੰ ਬਣਾਉਣ ਵਾਲਾ ਕੌਣ ਹੈ ? ਜੇ ਤੁਹਾਡੀ ਸਮਝ ਅਨੁਸਾਰ ਪ੍ਰਮਾਤਮਾ ਆਪਣੇ ਆਪ ਤੋਂ ਬਣਿਆ ਹੈ ਤਾਂ ਫੇਰ ਬ੍ਰਹਿਮੰਡ (ਪਦਾਰਥ) ਆਪਣੇ ਆਪ ਤੋਂ ਕਿਉਂ ਨਹੀ ਬਣ ਸਕਦਾ ? ਵਿਗਿਆਨ ਨੇ ਧਰਤੀ ਦੇ ਨੇੜਲੇ ਪੁਲਾੜੀ ਪਿੰਡਾਂ ਦੀ ਦੂਰੀ ਅਤੇ ਗਤੀ ਨਾਪ ਲਈ ਹੈ ਪ੍ਰੰਤੂ ਇਨ੍ਹਾਂ ਨੂੰ ਵਧਾਣ-ਘਟਾਣ ਦੀ ਅਜੇ ਕੋਈ ਸਮਰੱਥਾ ਵਿਕਸਿਤ ਨਹੀ ਕੀਤੀ। ਸ਼ਾਇਦ ਦੂਰ ਭਵਿਖ ਵਿਚ ਅਜਿਹੀ ਸਮਰੱਥਾ ਵਿਕਸਿਤ ਹੋ ਜਾਵੇ। ਹਾਲ ਦੀ ਘੜੀ ਵਿਗਿਆਨ ਦਾ ਅਜਿਹਾ ਕੋਈ ਦਾਅਵਾ ਨਹੀ ਹੈ।

ਪਹਿਲਾਂ ਖੂਹ, ਟੋਭੇ ਆਦਿ ਔਰਤਾਂ ਦੀਆਂ ਕਬਰਾਂ ਹੋਇਆਂ ਕਰਦੇ ਸਨ ਪਰ ਇੱਕੀਵੀ ਸਦੀ ਨੂੰ ਜਾ ਰਹੀ ਸ਼ਾਹਰਾਹ ਦੇ ਯਾਤਰੀ ਅੱਜ ਦੇ ਪੁਰਸ਼ ਨੇ ਔਰਤ ਦੀ ਕੁੱਖ ਨੂੰ ਹੀ ਕਬਰ ਵਿਚ ਬਦਲ ਦਿਤਾ ਹੈ।

## ਉਜ਼ੋਨ ਪਰਤ 'ਚ ਵਿਗਾੜ :

ਮਨੁੱਖਤਾ ਲਈ ਚਿੰਤਾ ਦਾ ਵਿਸ਼ਾ

*ਸੁਖਮੰਦਰ ਸਿੰਘ ਤੂਰ*

ਸੰਯੁਕਤ ਰਾਸ਼ਟਰ ਸੰਘ ਦੇ ਵਾਤਾਵਰਣ ਦੀ ਇਕ ਰਿਪੋਰਟ ਵਿਚ ਕਿਹਾ ਗਿਆ ਹੈ ਕਿ ਜੇ ਓਜ਼ੋਨ ਪਰਤ ਵਿਚ 10% ਦੀ ਵੀ ਕਮੀ ਆ ਵਈ ਤਾਂ ਸਾਰੇ ਸੰਸਾਰ ਵਿਚ ਹਰ ਸਾਲ 17.5 ਲੱਖ ਮੋਤੀਆਬਿੰਦ ਦੇ ਮਰੀਜ਼ ਵਧ ਜਾਣਗੇ, ਚਮੜੀ ਕੈਂਸਰ ਵਿਚ 26% ਦਾ ਵਾਧਾ ਹੋ ਜਾਵੇਗਾ, ਮਤਲਬ ਹਰ ਸਾਲ ਤਿੰਨ ਲੱਖ ਲੋਕ ਇਸ ਰੋਗ ਦਾ ਸ਼ਿਕਾਰ ਹੋ ਜਾਇਆ ਕਰਨਗੇ।

ਓਜ਼ੋਨ ਪਰਤ ਦੀ ਘਾਟ ਨਾਲ ਫਸਲਾਂ ਨਸ਼ਟ ਹੋ ਜਾਣਗੀਆਂ, ਜੰਗਲਾਂ ਵਿਚ ਦਰਖਤ ਅਤੇ ਸਮੁੰਦਰ ਵਿਚ ਜੀਵ-ਜੰਤੂ ਸਭ ਖਤਮ ਹੋ ਜਾਣਗੇ।

ਵਾਤਾਵਰਨ ਨੂੰ ਲਾਭਕਾਰੀ ਯੌਗਿਕ 'ਕਲੋਰੋ ਫਲੋਰੋ ਕਾਰਬਨ' ਨੇ ਦੂਸ਼ਿਤ ਕੀਤਾ ਹੈ, ਜਿਸ ਨੂੰ ਸੰਖੇਪ ਵਿਚ ਸੀ. ਐਫ. ਸੀ. ਕਿਹਾ ਜਾਂਦਾ ਹੈ। ਹੁਣ ਤਕ ਤਾਂ ਸੀ. ਐ ਫ. ਸੀ. ਦੀ ਪ੍ਰਸ਼ੰਸਾ ਸਥਿਰ ਰਸਾਇਣ ਦੇ ਰੂਪ ਵਿਚ ਕੀਤੀ ਜਾਂਦੀ ਸੀ, ਪਰ ਹੁਣ ਪਤਾ ਲੱਗਿਆ ਹੈ ਕਿ ਇਸੇ ਸਥਿਰਤਾ ਦੇ ਕਾਰਨ ਸੀ. ਐਫ. ਸੀ. ਵਾਤਾਵਰਣ ਵਿਚ ਸਦੀਆਂ ਤਕ ਮੌਜੂਦ ਰਹਿੰਦਾ ਹੈ। ਆਟੋਮੈਟਿਕ ਏਅਰ ਕੰਡੀਸ਼ਨਰ, ਰੈਫਰੀਜਰੇਟਰ, ਹੇਅਰ ਸਪਰੇ, ਪਲਾਸਟਿਕ ਦੇ ਫਰਨੀਚਰ ਅਤੇ ਅੱਗ ਬੁਝਾਉਣ ਦੇ ਯੰਤਰ ਆਦਿ ਅਨੇਕ ਵਸਤਾਂ ਵਿਚ ਸੀ. ਐਫ. ਸੀ. ਮੌਜੂਦ ਹੁੰਦਾ ਹੈ। ਇਹ ਸੀ.ਐਫ. ਸੀ. ਯੌਗਿਕ ਸੱਤ-ਅੱਠ ਕਿਲੋਮੀਟਰ ਤਕ ਉਪਰ ਉਡ ਜਾਣ ਤੋਂ ਬਾਅਦ ਟੁਕੜੇ-ਟੁਕੜੇ ਹੋ ਕੇ ਬਿਖਰ ਜਾਂਦਾ ਹੈ ਅਤੇ ਕਲੋਰੀਨ ਗੈਸ ਦੇ ਸੂਖਮ ਅਣੂ ਛੱਡਦਾ ਹੈ ਜੋ ਓਜ਼ੋਨ ਪਰਤ ਨੂੰ ਦੂਸ਼ਿਤ ਕਰਦੇ ਹਨ। ਜਿਸ ਕਾਰਨ ਸੂਰਜ ਦੀਆਂ ਵਿਨਾਸ਼ਕ 'ਅਲਟਰਾਵਾਇਲੇਟ' ਕਿਰਨਾਂ ਸਿੱਧੀਆਂ ਧਰਤੀ 'ਤੇ ਪਹੁੰਚਦੀਆਂ ਹਨ। ਸੂਰਜ ਤੋਂ ਧਰਤੀ 'ਤੇ ਆਉਣ ਵਾਲੀਆਂ ਇਹ ਕਿਰਨਾਂ ਇੰਨੀਆਂ ਖਤਰਨਾਕ ਹੁੰਦੀਆਂ ਕਿ ਨਾਜ਼ਕ ਚਮੜੀ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰਦੀਆਂ ਹਨ।

ਗਰਮੀਆਂ ਵਿਚ ਤਾਪਮਾਨ ਵੱਧਣ ਕਾਰਨ ਮਨੁੱਖ ਨੂੰ ਸੂਰਜ ਦੀ ਰੋਸ਼ਨੀ ਬਰਦਾਸ਼ਤ ਨਹੀ ਹੁੰਦੀ ਜਦੋਂ ਕਿ ਸਰਦੀਆਂ ਵਿਚ ਉਹੀ ਕਿਰਨਾਂ ਸਕੂਨ ਪਹੁੰਚਾਉਂਦੀਆਂ ਹਨ ਪਰ 'ਅਲਟਰਾਵਾਇਲੈਟ' ਕਿਰਨਾਂ ਦਾ ਖਤਰਾ ਦੋਵੇਂ ਮੌਸਮਾਂ ਵਿਚ ਬਰਾਬਰ ਹੁੰਦਾ ਹੈ।

ਸੂਰਜ ਨਾਂਲ ਕੇਵਲ ਚਮੜੀ ਕਾਲੀ ਹੀ ਨਹੀ ਹੁੰਦੀ, ਉਸ ਉਪਰ ਧੱਬੇ ਜਿਹੇ ਵੀ ਬਣ ਜਾਂਦੇ ਹਨ, ਚਮੜੀ ਛਿੱਲ ਸਕਦੀ ਹੈ, ਦਾਣੇ ਨਿਕਲ ਆਉਂਦੇ ਹਨ ਅਤੇ ਇਹ ਇਸ਼ਾਰਾ ਹੈ ਚਮੜੀ ਨੂੰ ਜਲਦ ਇਲਾਜ ਦੀ ਜ਼ਰੂਰਤ ਹੈ।ਅਮਰੀਕੀ ਵਿਗਿਆਨੀਆਂ ਨੇ ਆਖਿਆ ਹੈ ਕਿ ਸੂਰਜ ਤੋ ਬਚਾਅ ਦਾ ਸਭ ਤੋਂ ਚੰਗਾ ਉਪਾਅ ਹੈ ਸਾਵਧਾਨੀ ਵਰਤਣਾ। ਇਹ ਸਭ ਖਤਰੇ ਦੀ ਘੰਟੀ ਹੋ ਸਕਦੇ ਹਨ।

### ਜਰੂਰੀ ਸੂਚਨਾਵਾਂ

ਤਰਕਸ਼ੀਲ ਮੈਗਜੀਨ ਦੇ ਪਾਠਕ/ਹਮਦਰਦ ਜੋ ਸੁਸਾਇਟੀ ਦੇ ਮੁੱਖ ਦਫਤਰ ਨਾਲ ਚਿਠੀ ਪੱਤਰ ਰਾਹੀਂ ਅਪਣੇ ਸਵਾਲਾਂ ਦੇ ਜੁਆਬ ਫੌਰੀ ਲੈਣਾ ਚਾਹੁੰਦੇ ਹਨ। ਉਹ ਅਪਣੀ ਚਿਠੀ ਨਾਲ ਸਵੈ ਪਤੇ ਵਾਲਾ ਟਿਕਟਾਂ ਲੱਗਿਆ ਲਿਫਾਫਾ ਅੰਤਰਦੇਸੀ ਪੱਤਰ ਜਾਂ ਪੋਸਟ ਕਾਰਡ ਭੇਜਣ ਦੀ ਕ੍ਰਿਪਾਲਤਾ ਕਰਨ। ਜਿੰਨ੍ਹਾਂ ਪਾਠਕਾਂ ਨੂੰ ਮੈਗਜ਼ੀਨ ਨਹੀਂ ਮਿਲਦੇ, ਉਹ ਦਫਤਰ ਨੂੰ ਪੱਤਰ ਲਿਖਦੇ ਸਮੇਂ ਅਪਣਾ ਰਸੀਦ ਨੰ ਤੇ ਮਿਤੀ ਜਾਂ ਜੀਵਨ ਮੈਂਬਰ ਦਾ ਨੰ. ਜਰੂਰ ਲਿਖਣ। ਜਨਰਲ ਸਕੱਤਰ

ਸੁਸਾਇਟੀ ਵੱਲੋਂ ਪੁਨਰ-ਜਨਮ ਦੀਆਂ ਪੜਤਾਲੀਆ ਰਿਪੋਰਟਾਂ ਇੱਕਤਰ ਕਰਕੇ ਕਿਤਾਬ ਛਾਪਣ ਦੀ ਯੋਜਨਾ ਹੈ। ਜਿੰਨ੍ਹਾਂ ਸੁਸਾਇਟੀ ਮੈਂਬਰਾਂ ਜਾਂ ਹਮਦਰਦਾਂ ਕੋਲ ਅਜਿਹੀਆਂ ਪੜਤਾਲੀਆ ਰਿਪੋਰਟਾਂ ਅਖਬਾਰਾਂ ਜਾਂ ਤਰਕਸ਼ੀਲ ਮੈਗਜ਼ੀਨ ਵਿਚ ਛਪੀਆਂ ਹਨ। ਉਹ ਉਹਨਾਂ ਰਿਪੋਰਟਾਂ ਦੀਆਂ ਫੋਟੋ ਕਾਪੀਆਂ ਕਰਵਾ ਕੇ ਤੇ ਲਿਖੇ ਪਤੇ ਤੇ ਭੇਜਣ ਦੀ ਖੇਚਲ ਕਰਨ

ਪਤਾ :- ਸੁਖਦੇਵ ਫਰਵਾੜਾ
ਮਾਰਫਤ ਦਫਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:), ਨੇੜੇ ਬੱਸ ਸਟੈਂਡ ਲੁਧਿਆਣਾ

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀਆਂ ਜੋਨ ਕਮੇਟੀਆਂ ਦੇ ਐਡਰੈਸ

1. ਬਠਿੰਡਾ ਜੋਨ
ਪ੍ਰਧਾਨ : ਸ. ਭੂਰਾ ਸਿੰਘ UDC
ਬਿਜਲੀ ਦਫਤਰ, ਜੈਤੋ ਮੰਡੀ
ਫਰੀਦਕੋਟ ਫੋਨ : 0164-68277 (ਘਰ), 01635-30660 (ਦਫਤਰ)
ਸਕੱਤਰ : ਸ. ਬਲਦੇਵ ਸਿੰਘ, ਸਪੁੱਤਰ ਸ. ਨਛੱਤਰ ਸਿੰਘ
ਭਾਈ ਮਤੀ ਦਾਸ ਨਗਰ, ਮਾਨਸਾ ਰੋਡ, ਬਠਿੰਡਾ
ਖਜਾਨਚੀ : ਸ਼੍ਰੀ ਗਣਪਤ ਰਾਮ, ਸਾਹਮਣੇ ਪੰਜਾਬ ਪੈਲੇਸ
ਹਨੂੰਮਾਨਗੜ੍ਹ ਰੋਡ, ਅਬੋਹਰ

2. ਸੰਗਰੂਰ ਜੋਨ
ਪ੍ਰਧਾਨ : ਪ੍ਰੋ: ਸੁਖਵੰਤ ਸਿੰਘ (ਫੋਨ : 01679-33843)
ਭਾਰਤ ਨਗਰ, ਕੇ. ਸੀ. ਰੋਡ, ਬਰਨਾਲਾ, (ਸੰਗਰੂਰ)
ਸਕੱਤਰ : ਪ੍ਰੋ: ਜਗਦੇਵ ਸਿੰਘ (ਫੋਨ : 01672-30587)
ਮਾਰਫਤ ਓ. ਪੀ. ਸਿੰਗਲਾ ਐਡਵੋਕੇਟ, ਮੰਡੀ ਗਲੀ, ਸੰਗਰੂਰ
ਖਜ਼ਾਨਚੀ : ਸ਼੍ਰੀ ਰਾਮ ਕੁਮਾਰ (ਫੋਨ : 0175-205363)
87-ਗਲੀ ਨੰ: 1A/3, ਗੁਰੂ ਨਾਨਕ ਨਗਰ ਪਟਿਆਲਾ

3. ਲੁਧਿਆਣਾ ਜੋਨ
ਪ੍ਰਧਾਨ : ਮਾ. ਭਜਨ ਸਿੰਘ (ਫੋਨ : 0161-564950)
45-ਐਲ, ਕਰਨੈਲ ਸਿੰਘ ਨਗਰ, ਫੇਜ਼-2 ਪੱਖੋਵਾਲ ਰੋਡ, ਲੁਧਿਆਣਾ
ਸਕੱਤਰ : ਸ਼੍ਰੀ ਹਰਕੇਸ਼ ਮੁਲਾਂਪੁਰ, ਸਪੁੱਤਰ ਸ਼੍ਰੀ ਜੋਗਿੰਦਰ ਪਾਲ 951/11,
ਪੁਰਾਣੀ ਮੰਡੀ, ਮੁਲਾਂਪੁਰ, (ਲੁਧਿਆਣਾ)
ਖਜਾਨਚੀ : ਰਕੇਸ਼ ਖੰਨਾ, ਸਪੁੱਤਰ ਸ਼੍ਰੀ ਜਗਨ ਨਾਥ
ਪਿੰਡ ਤੇ ਡਾਕ : ਫਤਹਿਗੜ੍ਹ ਨਿਊਆਂ, (ਫਤਹਿਗੜ੍ਹ ਸਾਹਿਬ)

4. ਜਲੰਧਰ ਜੋਨ
ਪ੍ਰਧਾਨ : ਸ਼੍ਰੀ ਸਤਪਾਲ ਸਲੋਹ
ਪਿੰਡ ਤੇ ਡਾਕ : ਸਲੋਹ, (ਨਵਾਂ ਸ਼ਹਿਰ)
ਸਕੱਤਰ : ਸ਼੍ਰੀ ਦਲਰਾਜ ਕੁਮਾਰ, ਮਾਰਫਤ ਸ਼੍ਰੀ ਮਤੀ ਸੁਰਿੰਦਰ ਕੌਰ
B-9 E.S.I. ਹਸਪਤਾਲ, ਹੁਸ਼ਿਆਰਪੁਰ
ਖਜਾਨਚੀ : ਮਾ. ਜਗਦੀਸ਼
ਪਿੰਡ ਤੇ ਡਾਕ : ਰਾਏਪੁਰ ਡੱਬਾ, ਨਵਾਂ ਸ਼ਹਿਰ

5. ਰੋਪੜ ਜੋਨ
ਪ੍ਰਧਾਨ : ਸ. ਗੁਰਮੀਤ ਸਿੰਘ (ਫੋਨ : 01888-45992)
ਮਕਾਨ ਨੰ: 456, ਵਾਰਡ ਨੰ: 4, ਖਰੜ (ਰੋਪੜ)
ਸਕੱਤਰ : ਸ਼੍ਰੀ ਪਵਨ ਕੁਮਾਰ ਰੱਤੋ (ਫੋਨ : 01851-44726)
ਕੋਠੀ ਨੰ: 71, ਗਿਆਨੀ ਜੈਲ ਸਿੰਘ ਨਗਰ, ਰੋਪੜ
ਖਜਾਨਚੀ : ਸ਼੍ਰੀ ਮਲਕੀਤ ਰੌਣੀ, ਸਪੁੱਤਰ ਗੁਰਚਰਨ ਸਿੰਘ
ਪਿੰਡ ਰੌਣੀ ਖੁਰਦ, ਡਾਕ : ਲੁਹੇੜੀ, (ਰੋਪੜ)

6. ਚੋਹਲਾ ਸਾਹਿਬ ਜੋਨ
ਪ੍ਰਧਾਨ : ਸ. ਹਰਜੀਤ ਸਿੰਘ
ਮਾਰਫਤ ਚੰਬਾ ਟੈਂਟ ਹਾਊਸ, ਚੋਹਲਾ ਸਾਹਿਬ, (ਅੰਮ੍ਰਿਤਸਰ)
ਸਕੱਤਰ : ਸ.ਪ੍ਰਮਜੀਤ ਸਿੰਘ ਮੀਸਾ (ਫੋਨ : 01869-44726)
ਨੇੜੇ ਪੁਲਿਸ ਥਾਣਾ ਪੱਟੀ (ਅੰਮ੍ਰਿਤਸਰ)
ਖਜਾਨਚੀ : ਸ. ਸੁਖਵਿੰਦਰ ਸਿੰਘ,
ਪਿੰਡ ਤੇ ਡਾਕ: ਚੋਹਲਾ ਸਾਹਿਬ, ਅੰਮ੍ਰਿਤਸਰ



# ਸ ਰ ਗ ਰ ਮੀ ਆਂ

### ਇਕਾਈ ਅੱਡਾ ਸਰਾਂ

ਸ਼੍ਰੀ ਨਰਿੰਦਰ ਸਿੰਘ ਪ੍ਰਧਾਨ ਤ.ਸ.ਪੰ. ਇਕਈ ਅੱਡਾ ਸਰਾਂ ਜੀ ਦੇ ਪਿਤਾ ਸ. : ਰਤਨ ਸਿੰਘ ਜੀ ਦੀ ਮੌਤ ਉਪਰੰਤ ਹੋਏ ਸ਼ੋਕ ਸਮਾਗਮ 'ਚ ਉਨ੍ਹਾਂ ਦੇ ਜੱਦੀ ਪਿੰਡ ਨੈਨੋਵਾਲ ਵੈਦ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਆਏ ਵੱਖ ਵੱਖ ਰਾਜਨੀਤਕ ਬੁਲਾਰਿਆਂਤੋਂ ਇਲਾਵਾ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜੋਨ ਪ੍ਰਧਾਨ, ਸ੍ਰੀ ਸੱਤਪਾਲ ਸਲੋਹ, ਜੋਨ ਸਕੱਤਰ, ਸ਼੍ਰੀ ਦਿਲਰਾਜ ਕੁਮਾਰ ਤੋ ਇਲਾਵਾ ਇਕਾਈ ਟਾਂਡਾ ਦੇ ਪ੍ਰਧਾਨ, ਸ਼੍ਰੀ ਹਰਦੀਪ ਖੁੱਡਾ, ਸਕੱਤਰ, ਸ਼੍ਰੀ ਰਮੇਸ ਕੁਲਾਰ ਡਿਪਟੀ, ਤੋਂ ਇਲਾਵਾ ਸ਼੍ਰੀ ਅਜੀਤ ਸਿੰਘ, ਮਾਸਟਰ ਮਦਨ ਲਾਲ, ਇਕਾਈ ਬੁਲੋਵਾਲ ਤੇ ਤਰਕਸ਼ੀਲ ਸਾਥੀ ਰਾਮ ਲੁਭਾਇਆ ਇਕਾਈ ਅੱਡਾ ਸਰਾਂ ਤੋਂ ਪੁੱਜੇ ਹੋਏ ਸਨ। ਸਾਥੀ ਹਰਦੀਪ, ਮਾਸਟਰ ਮਦਨ ਲਾਲ ਅਤੇ ਜੋਨ ਪ੍ਰਧਾਨ ਸ਼੍ਰੀ ਸੱਤਪਾਲ ਸਲੋਹ ਨੇ ਜੀਵਨ ਦਾ ਉਦੇਸ਼, ਮੌਤ ਅਤੇ ਮੌਤ ਤੋਂ ਬਾਦ ਦਾ ਜੀਵਨ ਬਾਰੇ ਤਰਕਸ਼ੀਲ ਸੁਸਾਇਟੀ ਦਾ ਨਜ਼ਰੀਆ ਸਪੱਸ਼ਟ ਕੀਤਾ। ਇਸ ਸਮਾਗਮ ਵਿਚ ਜਿਹੜੀ ਗੱਲ ਵਿਸ਼ੇਸ਼ ਰਹੀ ਕਿ ਇਸ ਸ਼ੋਕ ਸਮਾਗਮ ਨੂੰ ਇਕ ਉਤਸਵ ਵਾਂਗ ਮਨਾਇਆ ਗਿਆ। ਆਪਣੀ ਸੁਵਿਧਾ ਅਨੁਸਾਰ ਹੀ ਐਤਵਾਰ ਦਾ ਦਿਨ ਰੱਖਿਆ ਗਿਆ ਨਾ ਕਿ 10ਵੀ 13ਵੀ 16ਵੀ ਦੇਖ ਕੇ। ਬਾਹਰੋਂ ਆਏ ਸੱਜਣਾ ਲਈ ਖਾਣ-ਪੀਣ ਦਾ ਇੰਤਜਾਮ ਤਾਂ ਜਰੂਰ ਸੀ ਪਰ ਬਾਕੀ ਸਮਾਗਮਾਂ ਵਾਂਗ ਨਹੀ ਸ਼ੋਕ ਸਮਾਗਮ ਦੇ ਅੰਤ ਚ ਸਾਥੀ ਨਰਿੰਦਰ ਸਿੰਘ ਨੇ ਆਏ ਸਾਥੀਆਂ ਦਾ ਧੰਨਵਾਦ ਕੀਤਾ।

ਜੋਨ ਸਕੱਤਰ

ਦਿਲਾਰਜ ਕੁਮਾਰ ਸੀਕਰੀ

### ਬੰਗਾ ਵਿਖੇ ਤਰਕਸ਼ੀਲ ਮੇਲਾ

ਅੱਜ ਜਦੋ ਵਿਗਿਆਨੀਆਂ ਨੇ 'ਪ੍ਰਾਸਪੈਕਟਰ' ਨਾਂ ਦਾ ਇੱਕ ਪੁਲਾੜੀ ਵਾਹਨ ਭੇਜ ਕੇ ਚੰਨ ਉਤੇ ਮਨੁੱਖੀ ਬਸਤੀਆਂ ਵਸਾਉਣ ਦੀ ਆਸ ਪ੍ਰਗਟ ਕੀਤੀ ਹੈ, ਮੰਗਲ ਗ੍ਰਹਿ ਉਤੇ ਪਹੁੰਚ ਕੇ ਉਥੋ ਦੇ ਵਾਤਾਵਰਣ ਦਾ ਜਾਇਜਾ ਲਿਆ ਜਾ ਰਿਹਾ ਹੈ ਅਤੇ ਮਨੁੱਖੀ ਕਲੋਨ ਤਿਆਰ ਕਰਕੇ ਉਨ੍ਹਾਂ ਲੋਕਾਂ ਨੂੰ ਕਰਾਰੀ ਹਾਰ ਦਿੱਤੀ ਜਿਹੜੇ ਇਹ ਪ੍ਰਚਾਰ ਕਰਦੇ ਨਹੀ ਥੱਕਦੇ ਕਿ ਮਨੁੱਖ ਦੀ ਉਤਪਤੀ ਕਿਸੇ ਗੈਬੀ ਸ਼ਕਤੀ ਜਾਂ ਰੱਬ ਨੇ ਕੀਤੀ ਹੈ।ਫਿਰ ਵੀ ਬਹੁਤ ਸਾਰੇ ਲੋਕਾਂ ਦੇ ਦਿਲਾਂ ਵਿੱਚ ਪੁਰਾਣੀ ਧਾਰਮਿਕ ਅਤੇ ਰੂੜੀਵਾਦੀ ਵਿਚਾਰਧਾਰਾ ਘਰ ਬਣਾਈ ਬੈਠੀ ਹੈ। ਉਹ ਸਾਧਾਂ, ਚੇਲਿਆਂ, ਸੁਆਮੀਆਂ ਦੀ ਚੁੰਗਲ ਵਿੱਚ ਬੁਰੀ ਤਰ੍ਹਾਂ ਫਸੇ ਹੋਏ ਹਨ। ਕਿਉਂਕਿ ਇਹ ਸਾਧ, ਚੇਲੇ, ਜੋਤਸ਼ੀ, ਪੁਜਾਰੀ, ਅਤੇ ਭਾਈ ਜੀ ਆਪਣੀਆਂ ਕਰਾਮਾਤਾਂ ਅਤੇ ਜਾਦੂ ਟੂਣਿਆਂ ਦੇ ਡਰਾਵੇ ਦੇ ਕੇ ਆਪਣੇ ਡੇਰਿਆਂ ਅੰਦਰ ਆਉਣ ਲਈ ਮਜਬੂਰ ਕਰਦੇ ਹਨ ਅਤੇ ਹਰ ਤਰ੍ਹਾਂ ਨਾਲ ਲੁੱਟ ਖਸੁੱਟ ਕਰਦੇ ਹਨ ਇੱਕੋ ਇਸ਼ਾਰੇ ਤੇ ਅੰਧ ਵਿਸ਼ਵਾਸੀ ਲੋਕ ਆਪਣਾ ਸਭ ਕੁੱਝ ਇਨ੍ਹਾਂ ਅੱਗੇ ਅਰਪਿਤ ਕਰਨ ਲਈ ਤਿਆਰ ਹੋ ਜਾਂਦੇ ਹਨ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲੋਕਾਂ ਨੂੰ ਜਾਦੂ ਮੰਤਰਾਂ, ਗੈਬੀ ਸ਼ਕਤੀਆਂ, ਕਰਾਮਾਤਾਂ, ਧਾਗੇ ਤਬੀਤਾਂ ਆਦਿ ਅਨੇਕਾਂ ਅਲਾਮਤਾਂ ਦੀ ਜਿਲੱਤ ਵਿੱਚੋਂ ਕੱਢਣ ਲਈ ਅਨੇਕਾਂ ਉਪਰਾਲੇ ਕਰ ਰਹੀ ਹੈ।ਇਸੇ ਹੀ ਉਪਰਾਲੇ ਦੀ ਲੜੀ ਨੂੰ ਲੱਗੇ ਤੋਰਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਬੰਗਾ ਵੱਲੋਂ ਸ਼ਹੀਦ ਕਰਤਾਰ ਸਿੰਘ ਸਰਾਭਾ ਕਲੱਬ ਬੀਕਾ, ਗ੍ਰਾਮ ਪੰਚਾਇਤ ਬੀਕਾ ਅਤੇ ਸਮੂਹ ਪਿੰਡ ਨਿਵਾਸੀਆਂ ਦੇ ਸਹਿਯੋਗ ਨਾਲ ਪਿੰਡ ਬੀਕਾ (ਨਵਾਂ ਸ਼ਹਿਰ) ਵਿਖੇ ਇੱਕ 'ਤਰਕਸ਼ੀਲ ਸਭਿਆਚਾਰਕ ਮੇਲੇ ਦਾ ਆਯੋਜਨ ਕੀਤਾ ਗਿਆ। ਇਹ ਮੇਲਾ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਤ ਕੀਤਾ ਗਿਆ। ਸ਼੍ਰੀ ਅਜੀਤ ਸਿੰਘ ਸਰਪੰਚ ਦੁਆਰਾ ਰੀਬਨ ਕੱਟ ਕੇ ਅੱਖਾਂ ਉਤੇ ਪੱਟੀ ਬੰਨ੍ਹ ਕੇ ਸਕੂਟਰ ਚਲਾਉਣ ਦੀ ਆਇਟਮ ਦੀ ਸ਼ੁਰੂਆਤ ਕਰਾਈ ਗਈ। ਜਸਵੰਤ ਗੋਸਲ ਦੁਆਰਾ ਇਹ ਆਇਟਮ ਸਫਲਤਾ ਨਾਲ ਪੂਰੀ ਕੀਤੀ ਗਈ।

ਸੂਬਾ ਸਕੱਤਰ ਸ਼੍ਰੀ ਜਸਵੰਤ ਜ਼ੀਰਖ ਦੁਆਰਾ ਉਪਰੋਕਤ ਸ਼ਹੀਦਾ ਦੀ ਜਾਣਕਾਰੀ ਸੰਬੰਧੀ ਤੱਥ ਪੇਸ਼ ਕੀਤੇ ਗਏ ਉਹਨਾਂ ਕਿਹਾ ਕਿ ਸ਼ਹੀਦਾ ਦੇ ਸੁਪਨੇ ਅਜੇ ਸਾਕਾਰ ਨਹੀਂ ਹੋਏ, ਉਨ੍ਹਾਂ ਦੇ ਸਪੁਨਿਆਂ ਨੂੰ ਸਾਕਾਰ ਕਰਨ ਲਈ ਸਾਨੂੰ ਤਿਆਰ ਰਹਿਣਾ ਚਾਹੀਦਾ ਹੈ। ਮਾਸਟਰ ਸੁਖਦੇਵ ਸਿੰਘ (ਮੈਂਬਰ ਸੰਪਾਦਕੀ ਬੋਰਡ, ਤਰਕਸ਼ੀਲ ਮੈਗਜ਼ੀਨ) ਨੇ ਪ੍ਰਚਾਰ ਮਾਧਿਅਮਾਂ ਦੀ ਅਲੋਚਨਾ ਕਰਦਿਆਂ ਕਿਹਾ ਕਿ ਟੈਲੀਵੀਜਨ ਉਤੇ ਘਟੀਆ ਕਿਸਮ ਦੇ ਅਧਿਆਤਮਿਕ ਅਤੇ ਕਰਾਮਾਤੀ ਸੀਰੀਅਲ ਦਿਖਾ ਕੇ ਲੋਕਾਂ ਦੀ ਸੋਚ ਨੂੰ ਖੁੰਡਿਆਂ ਕੀਤਾ ਜਾ ਰਿਹਾ ਹੈ ।ਮਾਸਟਰ ਜਗਦੀਸ਼ ਸਕੱਤਰ ਇਕਾਈ ਬੰਗਾ ਨੇ ਸਾਧਾਂ, ਸੰਤਾਂ, ਚੇਲਿਆਂ ਅਤੇ ਪੁਜਾਰੀਆਂ ਦੇ ਡੇਰਿਆਂ 'ਤੇ ਬੁਰੀ ਤਰ੍ਹਾਂ ਵਰ੍ਹਦਿਆਂ ਕਿਹਾ ਕਿ ਇਹ ਡੇਰੇ ਭੰਗੀਆਂ, ਅਫੀਮਚੀਆਂ, ਜੁਆਰੀਆਂ, ਕਾਤਲਾਂ, ਬਲਾਤਕਾਰੀਆਂ ਅਤੇ ਲੁਟੇਰਿਆਂ ਨੂੰ ਜਨਮ ਦਿੰਦੇ ਹਨ।

ਉਨ੍ਹਾਂ ਲੋਕਾਂ ਨੂੰ ਦੱਸਿਆ ਕਿ ਤੁਹਾਡੀਆਂ ਤੰਗੀਆਂ, ਤੁਰਟੀਆਂ, ਕੰਗਾਲੀਆਂ ਨੂੰ ਇਹ ਸਾਧ ਸੰਤ ਦੂਰ ਨਹੀ ਕਰ ਸਕਦੇ। ਉਨ੍ਹਾਂ ਲੋਕਾਂ ਨੂੰ ਅਪੀਲ ਕੀਤੀ ਉਹ ਡੇਰਿਆਂ ਤੋ ਦੂਰ ਰਹਿ ਕੇ ਅਤੇ ਵਿਗਿਆਨਕ ਵਿਚਾਰਧਾਰਾ ਅਪਣਾ ਕੇ ਉਨਤੀ ਕਰ ਸਕਦੇ ਹਨ। ਪ੍ਰੋਫੈਸਰ ਜੋਗਿੰਦਰ ਸਿੰਘ ਰਾਣਾ ਨੇ ਵੀ ਲੋਕਾਂ ਸਾਹਮਣੇ ਆਪਣੇ ਵਿਚਾਰ ਰੱਖੇ ਉਨ੍ਹਾਂ ਨੇ ਤਰਕਸ਼ੀਲਾਂ ਦੇ ਇਸ ਉਦਮ ਦੀ ਸ਼ਲਾਘਾ ਕਰਦਿਆਂ ਲੋਕਾਂ ਨੂੰ ਕਿਹਾ ਕਿ ਉਹ ਤਰਕਸ਼ੀਲਾ ਦਾ ਸਾਥ ਦੇਣ।

ਮਾਸਟਰ ਸ਼ੰਕਰ, ਮਾ. ਸੋਮਨਾਥ ਅਤੇ ਬਲਵਿੰਦਰ ਰੰਗੂਵਾਲ ਦੁਆਰਾ ਸੰਤ ਰਾਮ ਉਦਾਸੀ ਦੇ ਲਿਖੇ ਗੀਤ ਪੇਸ਼ ਕੀਤੇ ਗਏ।

ਡਾ. ਜੋਗਿੰਦਰ ਪ੍ਰਧਾਨ ਇਕਾਈ ਗੜ੍ਹਸ਼ੰਕਰ ਨੇ ਮੈਜਿਕ ਟ੍ਰਿਕਾਂ ਦੇ ਨਾਲ ਨਾਲ ਬੋਲਦਿਆਂ ਕਿਹਾ ਟੈਲੀਵੀਜਨ ਦੁਆਰਾ ਪਤਾ ਨਹੀ ਕਿਹੜੇ ਸੱਭਿਆਚਾਰ ਦੀ ਗੱਲ ਦੀਤੀ ਜਾ ਰਹੀ ਹੈ ਜਿਸ ਤਰ੍ਹਾ ਦੇ ਗੀਤ ਇਸ ਦੁਆਰਾ ਲੋਕਾਂ ਨੂੰ ਦਿਖਾਏ ਜਾਂਦੇ ਹਨ ਕੀ ਇਹੋ ਜਿਹਾ ਸਾਡਾ ਸੱਭਿਆਚਾਰ ਹੈ ? ਉਨ੍ਹਾਂ ਲੋਕਾਂ ਨੂੰ ਕਿਹਾ ਕਿ ਸਾਨੂੰ ਇਹੋ ਜਿਹੇ ਪ੍ਰੋਗ੍ਰਾਮਾਂ ਦਾ ਡਟ ਕੇ ਵਿਰੋਧ ਕਰਨਾ ਚਾਹੀਦਾ ਹੈ ਜਿਹੜੇ ਸੱਭਿਆਚਾਰ ਦੇ ਨਾਂ ਹੇਠ ਸਮਾਜ ਵਿੱਚ ਗੰਦ ਪਾ ਰਹੇ ਹਨ।

ਮਾ. ਸੁਭਾਸ਼, ਜਸਵੰਤ ਗੋਸਲ, ਅਮਰੀਕ ਗੜ੍ਹਸ਼ੰਕਰੀ ਦੁਆਰਾ ਜਾਦੂ ਦੀਆਂ ਹੱਥ ਫੇਰੀਆਂ ਪੇਸ਼ ਕਰਕੇ ਲੋਕਾਂ ਨੂੰ ਹੈਰਾਨ ਕਰ ਦਿੱਤਾ। ਉਨ੍ਹਾਂ ਦੱਸਿਆ ਜਾਦੂ ਸਿਰਫ ਧੋਖਾ, ਹੇਰਾਫੇਰੀ, ਕਲਾ ਅਤੇ ਪ੍ਰੈਕਟਿਸ ਤੋਂ ਬਿਨਾਂ ਕੁਝ ਨਹੀ।

ਓਨ੍ਹਾਂ ਨੇ ਲੋਕਾਂ ਦੇ ਮਨਾਂ ਵਿੱਚ ਜਾਦੂ ਪ੍ਰਤੀ ਪਾਏ ਜਾਂਦੇ ਬਹੁਤ ਸ਼ੰਕਿਆਂ ਨੂੰ ਦੂਰ ਕੀਤਾ।

ਇਸ ਮੇਲੇ ਦੀ ਵਿਸ਼ੇਸ਼ਤਾ ਤਰਕਸ਼ੀਲ ਪ੍ਰਦਸ਼ਨੀ ਵਿੱਚ ਲੋਕਾਂ ਦੇ ਗਲਿਆਂ ਵਿਚੋਂ ਲੁਹਾਏ ਤਬੀਤ, ਕਰਾਮਾਤੀ ਢੰਗਾਂ ਨਾਲ ਕੱਟੇ ਅਤੇ ਜਲੇ ਕੱਪੜੇ, ਤਰਕਸ਼ੀਲਾਂ ਦੁਆਰਾ ਚੁੱਕਿਆ ਟੂਣੇ ਦਾ ਸਮਾਨ ਅਤੇ ਅਖਬਾਰਾਂ ਦੀਆਂ ਕਾਤਰਾਂ ਵਿਚੋਂ ਸਾਫ ਸਾਫ ਝਲਕ ਰਹੀ ਸੀ। ਇਹ ਪ੍ਰਦਰਸ਼ਨੀ ਮਾਸਟਰ ਕੁਲਵਿੰਦਰ ਖਟਕੜ ਪ੍ਰਧਾਨ ਇਕਾਈ ਬੰਗਾ ਅਤੇ ਜਰਨੈਲ ਰਾਏਪੁਰ ਡੱਬਾ ਦੁਆਰਾ ਲਗਾਈ ਗਈ। ਮਾ. ਕੁਲਵਿੰਦਰ ਖਟਕੜ ਲੋਕਾਂ ਨੂੰ ਪ੍ਰਦਰਸ਼ਨੀ ਸੰਬੰਧੀ ਜਾਣਕਾਰੀ ਦੇ ਰਹੇ ਸਨ। ਇਸ ਮੇਲੇ ਵਿੱਚ ਤਰਕਸ਼ੀਲ ਸਾਹਿਤ ਦਾ ਸਟਾਲ ਵੀ ਲਗਾਇਆ ਗਿਆ।

ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵੱਲੋਂ ਸ਼੍ਰੀ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ, ਪ੍ਰੋ. ਅਜਮੇਰ ਔਲਖ ਦੇ ਲਿਖੇ ਨਾਟਕ 'ਸੁੱਕੀ ਕੁੱਖ' ਅਤੇ 'ਝਨਾ ਦੇ ਪਾਣੀ' ਸਫਲਤਾ ਪੂਰਬਕ ਮੰਚਨ ਕੀਤੇ ਗਏ। ਦੋਨੋ ਨਾਟਕ ਔਰਤ ਦੀ ਦੁਰਦਸ਼ਾ ਨੂੰ ਦੁਹਰਾਉਂਦੇ ਸਨ। ਕੋਰੀਓਗ੍ਰਾਫੀਆਂ 'ਮੈਂ ਧਰਤੀ ਪੰਜਾਬ ਦੀ' ਅਤੇ 'ਧੀ ਦੀ ਪੁਕਾਰ' ਵੀ ਬਹੁਤ ਵਧੀਆ ਢੰਗ ਨਾਲ ਪੇਸ਼ ਕੀਤੀਆਂ ਗਈਆਂ ਜਿਹਨਾਂ ਨੂੰ ਲੋਕਾਂ ਨੇ ਬਹੁਤ ਪਸੰਦ ਕੀਤਾ।

ਮੇਲੇ ਦੇ ਅੰਤ ਵਿੱਚ ਜਸਵੰਤ ਗੋਸਲ, ਡਾ. ਨਿਰਮਲ, ਰਾਣਾ ਮੰਗੂਵਾਲ ਸੁਖਵਿੰਦਰ ਸ਼ੇਕਰਾਂ, ਲਖਵਿੰਦਰ ਬੀਕਾ, ਮਾ. ਸੁਭਾਸ਼ ਤੋਂ ਇਲਾਵਾ ਹੋਰ ਪਿੰਡ ਦੇ ਬਹੁਤ ਸਾਰੇ ਮਰਦਾਂ ਅਤੇ ਔਰਤਾਂ ਦੁਆਰਾ ਭਖਦੇ ਕੋਲਿਆਂ ਉਪਰ ਨੰਗੇ ਪੈਰੀ ਤੁਰਿਆ ਗਿਆ ਡਾ. ਬਲਦੇਵ ਸਿੰਘ ਬੀਕਾ, ਪ੍ਰੋ : ਜੋਗਿੰਦਰ ਸਿੰਘ ਰਾਣਾ, ਜਗਤਾਰ ਸਿੰਘ, ਡਾ. ਨਿਰਮਲ, ਲਖਵਿੰਦਰ ਬੀਕਾ ਅਤੇ ਮੋਹਣ ਬੀਕਾ ਨੇ ਇਸ ਮੇਲੇ ਨੂੰ ਸਫਲ ਬਣਾਉਣ ਲਈ ਅਣਥੱਕ ਕੋਸ਼ਿਸ਼ਾਂ ਕੀਤੀਆਂ। ਦਿਨ ਭਰ ਚੱਲੇ ਇਸ ਮੇਲੇ ਦੀ ਸਟੇਜ ਸਕੱਤਰ ਦੀ ਭੂਮਿਕਾ ਮਾ. ਸੁਭਾਸ਼ ਮੱਲ੍ਹਾ ਦੁਆਰਾ ਬਾਖੂਬੀ ਨਿਭਾਈ ਗਈ।

ਮੇਲੇ ਦੇ ਵਧੀਆ ਪ੍ਰਭਾਵ ਨੂੰ ਕਬੂਲਦਿਆਂ ਲੋਕ ਕਹਿ ਰਹੇ ਸਨ ਕਿ ਇਹੋ ਜਿਹੇ ਮੇਲੇ ਪੇਂਡੂ ਅਨਪੜ੍ਹ ਲੋਕਾਂ ਲਈ ਬਹੁਤ ਹੀ ਲਾਭਕਾਰੀ ਸਿੱਧ ਹੋਣਗੇ।

ਮਾ. ਜਗਦੀਸ਼, ਇਕਾਈ ਬੰਗਾ

*ਤਰਕਸ਼ੀਲ ਚੇਤਨਾ ਕਾਫਲਾ :* ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ, ਦੀ ਵਿਚਾਰਧਾਰਾ ਨੂੰ ਸਮਰਪਿਤ ਇਨ੍ਹਾਂ ਦੇ ਸ਼ਹੀਦੀ ਦਿਵਸ ਤੇ ਫਗਵਾੜਾ ਇਕਾਈ ਵੱਲੋਂ 28 ਮਾਰਚ ਨੂੰ ਚੇਤਨਾ ਕਾਫਲਾ ਫਗਵਾੜਾ ਤੋਂ ਚਾਲੂ ਕੀਤਾ ਗਿਆ। ਇਹ ਕਾਫਲਾ ਸਭ ਤੋਂ ਪਹਿਲਾਂ ਪਿੰਡ ਖਲਵਾੜਾ ਵਿਖੇ ਪੁਜਾ ਜਿਥੇ ਪਹਿਲਾਂ ਹੀ ਲੋਕਾਂ ਦੀ ਭੀੜ ਕਾਫਲੇ ਦੀ ਉਡੀਕ ਕਰ ਰਹੀ ਸੀ। ਇਸ ਤੋਂ ਬਾਅਦ ਪਿੰਡ ਬਲਾਲੋਂ ਤੇ ਆਖਰ ਵਿਚ ਪਿੰਡ ਪੰਡੋਰੀ ਜਾ ਕੇ ਇਹ ਕਾਫਲਾ ਸਮਾਪਤ ਹੋਇਆ। ਇਸ ਕਾਫਲੇ ਦੌਰਾਨ ਸੁਸਾਇਟੀ ਦੀ ਸਥਾਨਕ ਇਕਾਈ ਦੇ ਬੁਲਾਰਿਆਂ ਸ਼੍ਰੀ ਜਸਵਿੰਦਰ ਸਿੰਘ ਪਟਵਾਰੀ, ਪ੍ਰੈਸ ਸਕੱਤਰ, ਸ਼੍ਰੀ ਬਲਬੀਰ ਦੁਸਾਂਝ ਪ੍ਰਧਾਨ, ਸੁਰਿੰਦਰ ਪਾਲ ਸਕੱਤਰ ਆਦਿ ਨੇ ਸੁਸਾਇਟੀ ਵੱਲੋਂ ਅੰਧਵਿਸ਼ਵਾਸ਼ ਤੇ ਵਹਿਮਾਂ-ਭਰਮਾਂ ਖਿਲਾਫ ਵਿਢੇ ਸੰਘਰਸ਼ ਬਾਰੇ ਚਾਨਣਾਂ ਪਾਇਆ ਅਤੇ ਸ਼ਹੀਦਾਂ ਦੇ ਸੁਪਨੇ ਕਿ ਜਦੋਂ ਤੱਕ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਤਮ ਨਹੀਂ ਹੁੰਦੀ ਤੇ ਲੁੱਟ ਰਹਿਤ ਸਮਾਜ ਦੀ ਉਸਾਰੀ ਨਹੀ ਹੁੰਦੀ ਸਾਡਾ ਸੰਘਰਸ਼ ਉਦੋਂ ਤੱਕ ਜਾਰੀ ਰਹੇਗਾ ਅਤੇ ਤਰੱਕੀ ਮਨੁੱਖ ਦੀ ਕੁਦਰਤ ਨਾਲ ਟੱਕਰ ਦਾ ਸਿੱਟਾ ਹੈ ਆਦਿ ਵਿਚਾਰਾਂ ਨੂੰ ਬਾ-ਦਲੀਲ ਲੋਕਾਂ ਚ ਪ੍ਰਚਾਰਦਿਆਂ ਸ਼ਹੀਦਾਂ ਦੇ ਅਧੂਰੇ ਸੁਪਨੇ ਸਾਕਾਰ ਕਰਨ ਲਈ ਅਤੇ ਆਪਣੀ ਕਿਸਮਤ ਦੇ ਆਪ ਸਿਰਜਣਹਾਰੇ ਬਣਨ ਲਈ, ਸੁਸਾਇਟੀ ਦਾ ਸਾਥ ਦੇਣ ਦੀ ਅਪੀਲ ਕਰਦਿਆਂ ਵੱਧ ਤੋਂ ਵੱਧ ਤਰਕਸ਼ੀਲ ਸਾਹਿਤ ਪੜ੍ਹਨ ਦੀ ਪ੍ਰੇਰਨਾ ਦਿੱਤੀ। ਬੁਲਾਰਿਆਂ ਨੇ ਦੱਸਿਆ ਕਿ ਗਰੀਬੀ, ਕੁਨਬਾਪਰੀ, ਭ੍ਰਿਸ਼ਟਾਚਾਰ, ਭੁੱਖਮਰੀ, ਬੇਕਾਰੀ, ਮੰਦਹਾਲੀ ਤੁਹਾਡੇ ਕਥਿਤ ਪਿਛਲੇ ਕਰਮਾਂ ਦਾ ਫਲ ਜਾਂ ਤੁਹਾਡੀ ਮਾੜੀ ਤਕਦੀਰ ਦਾ ਸਿੱਟਾ ਨਹੀ ਸਗੋਂ ਹੁਕਮਰਾਨਾਂ ਦੀਆਂ ਗਲਤ ਨੀਤੀਆਂ ਦਾ ਨਤੀਜਾ ਹਨ। ਪਰ ਸਾਧ, ਸੰਤ, ਸੁਆਮੀ, ਸਿਆਣੇ, ਜੋਤਸ਼ੀ ਤੇ ਬਾਬੇ ਜੋ ਤੁਹਾਨੂੰ ਲੋਭ, ਮੋਹ, ਕ੍ਰੋਧ, ਕਾਮ ਤੇ ਮਾਇਆ ਤੋਂ ਦੂਰ ਰਹਿਣ ਦੀਆਂ ਨਸੀਹਤਾਂ ਦਿੰਦੇ ਹਨ, ਇਹ ਆਪ ਅਜਿਹੀਆਂ ਅਲਾਹਮਤਾਂ ਵਿਚ ਗੜੁਚ ਹੋਏ ਹੋਏ ਹਨ। ਇਸ ਲਈ ਇੰਨ੍ਹਾਂ ਸਾਧਾਂ, ਸੰਤਾਂ ਦੇ ਚੁੰਗਲ ਚੋਂ ਨਿਕਲਣ ਲਈ ਸ਼ਹੀਦਾਂ ਦੇ ਰਾਹ ਤੇ ਚਲਣ ਅਤੇ ਸੁਸਾਇਟੀ ਦੀ ਕਾਰਗੁਜਾਰੀ ਤੇ ਭਰੋਸਾ ਕਰਕੇ ਤਰਕਸ਼ੀਲ ਜੱਦੋ-ਜਹਿਦ ਵਿਚ ਕੁਦਣ ਦਾ ਸੁਨੇਹਾ ਦਿੱਤਾ ਤਾਂ ਕਿ ਲੁੱਟ ਰਹਿਤ ਸਮਾਜ ਦੇ ਉਸਾਰੀ ਦੇ ਯਤਨਾਂ ਨੂੰ ਅੱਗੇ ਵਧਾਇਆ ਜਾ ਸਕੇ। ਕਾਫਲੇ ਦੇ ਪ੍ਰਗਰਾਮ ਦੌਰਾਨ ਸੁਰਿੰਦਰ ਪੱਦੀ ਨੇ, ਜਾਦੂ ਦੇ ਟ੍ਰਿਕ ਦਿਖਾ ਕੇ ਜਾਦੂ ਦੀ ਸਚਾਈ ਬਾਰੇ ਚਾਨਣਾ ਪਾਇਆ ਤੇ ਪ੍ਰੋਗਰਾਮ ਨੂੰ ਰੌਚਕ ਬਣਾਇਆ।

ਜਸਵਿੰਦਰ ਪਟਵਾਰੀ
ਪ੍ਰੈਸ ਸਕੱਤਰ
ਇਕਾਈ ਫਗਵਾੜਾ

## ਤਰਕਸ਼ੀਲਾਂ ਦੀ ਮੀਟਿੰਗ ਵਾਲਸਾਲ 'ਚ ਹੋਈ

*ਵਾਲਸਾਲ :* ਬਰਤਾਨੀਆਂ ਦੀ ਤਰਕਸ਼ੀਲ ਸੁਸਾਇਟੀ ਦੀ ਸੈਂਟਰਲ ਕਮੇਟੀ ਦੀ ਮੀਟਿੰਗ 31 ਜਨਵਰੀ 1999 ਨੂੰ ਸਾਥੀ ਲਵਕੇਸ਼ ਪ੍ਰਾਸ਼ਰ ਦੇ ਘਰ ਹੋਈ ਜਿਹਦੇ ਵਿਚ ਬਰਮਿੰਘਮ ਤੋਂ ਲਵਕੇਸ਼ ਪ੍ਰਾਸ਼ਰ, ਕਰਮ ਸਿੰਘ ਕਿਰਤੀ, ਸੁਰਿੰਦਰ ਵਿਰਦੀ, ਭਗਵੰਤ ਸਿੰਘ, ਸ਼ੀਰਾ ਜੌਹਲ, ਅਵਤਾਰ ਅਟਵਾਲ (ਤਾਰੀ), ਖਜ਼ਾਨਚੀ ਸਰਦੇਵ ਵਿਰਦੀ, ਜਨਰਲ ਸਕੱਤਰ ਡਾ. ਹਰੀਸ਼ ਮਲਹੋਤਰਾ, ਕਵੈਂਟਰੀ ਤੋਂ ਸਾਥੀ ਹਰਭਜਨ ਸਿੰਘ ਵਿਰਕ, ਭਾਰਤ ਭੂਸ਼ਨ (ਲਾਂਬੜਾ), ਮੋਹਣ ਮਾਨ, ਸੁੱਚਾ ਸਿੰਘ ਬੈਂਸ, ਪ੍ਰਧਾਨ ਅੱਛਰ ਸਿੰਘ ਖਰਲਵੀਰ ਨੇ ਭਾਗ ਲਿਆ।

ਜਨਰਲ ਸਕੱਤਰ, ਡਾ. ਹਰੀਸ਼ ਮਲਹੋਤਰਾ ਨੇ ਪਿਛਲੀ ਮੀਟਿੰਗ ਦੀ ਰਿਪੋਰਟ ਪੜ੍ਹ ਕੇ ਸੁਣਾਈ ਅਤੇ ਕੰਮਾਂ ਬਾਰੇ ਦੱਸਿਆ। ਇਸ ਤੋਂ ਬਾਦ ਪੰਜਾਬ ਤੋਂ ਆਈਆਂ ਚਿੱਠੀਆਂ ਪੜ੍ਹ ਦੇ ਸੁਣਾਈਆਂ ਗਈਆਂ। ਅਵਤਾਰ ਤਾਰੀ ਨੇ ਆਪਣੀ ਭਾਰਤ ਫੇਰੀ ਬਾਰੇ ਸੰਖੇਪ 'ਚ ਦੱਸਿਆ। ਦੋਵਾਂ ਸਾਥੀਆਂ ਦੱਸਿਆ ਕਿ ਭਾਰਤ ਵਿਚ ਬਰਤਾਨੀਆਂ ਦੀ ਏਸ਼ੀਅਨ ਤਰਕਸ਼ੀਲ ਸੁਸਾਇਟੀ ਦਾ ਹੁਣ ਨੋਟਿਸ ਲਿਆ ਜਾਂਦਾ ਹੈ ਅਤੇ ਤਰਕਸ਼ੀਲ ਸਾਥੀਆਂ ਨੂੰ ਉਤਸ਼ਾਹ ਮਿਲਦਾ ਹੈ ਕਿ ਬਰਤਾਨੀਆਂ 'ਚ ਵੀ ਤਰਕਸ਼ੀਲ ਸਾਥੀ ਕੰਮ ਕਰ ਹਰੇ ਹਨ। ਸਾਥੀ ਤਾਰੀ ਨੇ ਦੱਸਿਆ ਕਿ ਭਵਨ ਲਈ ਸਹਾਇਤਾ ਦਾ ਕੰਮ ਹੱਥ ਵਿੱਚ ਲੈਣਾ ਚਾਹੀਦਾ ਹੈ ਅਤੇ ਸਾਨੂੰ ਜਾਦੂ ਦੇ ਟ੍ਰਿਕਾਂ ਬਾਰੇ ਵੀ ਜਾਣਕਾਰੀ ਹਾਸਲ ਕਰਕੇ, ਇਹ ਕੰਮ ਕੁੱਝ ਸਾਥੀਆਂ ਦੇ ਜ਼ੁੰਮੇ ਲਾਇਆ ਜਾ ਸਕਦਾ ਹੈ। ਪੈਸੇ ਇਕੱਠੇ ਕਰਨ ਲਈ ਰਸੀਦ ਬੁੱਕਾਂ ਛਾਪਣ ਦੀ ਜ਼ੁੰਮੇਵਾਰੀ ਸਾਥੀ ਹਰਭਜਨ ਵਿਰਕ ਨੇ ਲਈ ਕਿ ਉਹ ਸੁਸਾਇਟੀ ਲਈ ਮੁਫਤ ਚ ਇਹ ਕੰਮ ਕਰੇਗਾ ਅਤੇ ਇਕ ਹਜ਼ਾਰ ਰਸੀਦਾਂ ਲਈ ਬੁੱਕਾਂ ਛਾਪ ਕੇ ਹਫਤੇ ਚ ਹਰੀਸ਼ ਨੂੰ ਦੇਵੇਗਾ। ਵਿਰਕ ਦੇ ਇਸ ਉੱਦਮ ਦੀ ਸਭ ਨੇ ਸਲਾਘਾ ਕੀਤੀ। ਟ੍ਰਿਕਾਂ ਬਾਰੇ ਹਰੀਸ਼ ਨੇ ਦੱਸਿਆ ਕਿ ਕੁੱਝ ਟ੍ਰਿਕ ਉਹ ਭਾਰਤ ਫੇਰੀ ਵੇਲੇ ਲੈ ਕੇ ਆਇਆ ਸੀ ਅਤੇ ਸਾਨੂੰ ਇਸ ਲਈ ਦਿਲਚਸਪੀ ਰੱਖਣ ਵਾਲੇ ਸਾਥੀਆਂ ਨੂੰ ਤਿਆਰ ਕਰਨਾ ਚਾਹੀਦਾ ਹੈ। ਇਸ ਬਾਰੇ ਹੋਰ ਵਿਚਾਰ ਕਰਨ ਦਾ ਫੈਸਲਾ ਲਿਆ ਗਿਆ। ਹਰੀਸ਼ ਨੇ ਦੱਸਿਆ ਕਿ ਪਿੱਛੇ ਜਿਹੇ ਉਸਦੀ ਰੇਡੀਓ ਤੇ ਇੰਟਰਵਿਊ ਨੂੰ ਭਰਵਾਂ ਹੁੰਗਾਰਾ ਮਿਲਿਆ ਇਸ ਵਿਚ ਸਾਥੀ ਤਾਰੀ, ਲਿਵਕੇਸ਼, ਭਗਵੰਤ ਨੇ ਵੀ ਹਿਸਾ ਲਿਆ ਸੀ। ਗੋਰਿਆਂ ਦੀ ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਬਰਾਇਟ ਦੀ ਬਹਿਸ Does God Exist ਵਿਚ ਹਰੀਸ਼ ਉਹਦੀ ਲੜਕੀ ਰੂਹੀ, ਲਵਕੇਸ਼ ਅਤੇ ਉਹਦੀ ਲੜਕੀ ਰੇਨੂੰ ਨੇ ਹਿੱਸਾ ਲਿਆ ਜਿਹਦਾ ਬਰਾਈਨ ਅਤੇ ਸਾਥੀਆਂ ਨੇ ਧੰਨਾਵਾਦ ਕੀਤਾ। ਡਾ. ਹੈਰੀ ਦੀ ਰੱਬ ਬਾਰੇ ਬਹਿਸ ਵਿਚ ਸਾਥੀ ਸਰਦੇਵ ਵਿਰਦੀ ਨੇ ਹਿੱਸਾ ਲਿਆ ਸੀ ਅਤੇ ਇਸ ਲਈ ਸੁਸਾਇਟੀ ਡਾ. ਹੈਰੀ ਅਤੇ ਸਰਦੇਵ ਵਿਰਦੀ ਦੀ ਧੰਨਾਵਦੀ ਹੈ। ਇਹ ਵੀ ਫੈਸਲਾ ਲਿਆ ਗਿਆ ਕਿ ਰੇਡਿਉ ਦੀਆਂ ਬਹਿਸਾਂ ਨੂੰ ਰਿਕਾਰਡ ਕਰਕੇ ਬਾਦ ਚ ਬਹਿਸ ਕੀਤੀ ਜਾਵੇ ਤਾਂ ਕਿ ਅੱਗੇ ਤੋਂ ਹੋਰ ਵੀ ਪ੍ਰਭਾਵਸ਼ਾਲੀ ਢੰਗ ਨਾਲ ਆਪਣੇ ਸਨੇਹੇ ਨੂੰ ਲੋਕਾਂ ਤਕ ਪਹੁੰਚਾਇਆ ਜਾ ਸਕੇ। ਪਿਛੇ ਜਿਹੇ ਵੁਲਵਰਹੈਂਪਟਨ ਚ ਹੋਈ ਬੋਧੀਆਂ ਦੀ ਮੀਟਿੰਗ ਚ ਹਰੀਸ਼ ਨੇ ਲੈਕਚਰ ਦਿਤਾ ਅਤੇ ਸਾਥੀ ਸੁਰਿੰਦਰ ਵਿਰਦੀ ਨਾਲ ਤਰਕਸ਼ੀਲ ਪਾਠਕ ਵੀ ਬਣਾਏ ਅਤੇ ਸਾਹਿਤ ਵੀ ਵੇਚਿਆ। ਮੀਟਿੰਗ ਚ ਫੈਸਲਾ ਲਿਆ ਗਿਆ ਕਿ ਤਰਕਸ਼ੀਲ ਪਰਚੇ ਨੂੰ ਦੁਕਾਨਾਂ, ਲਾਇਬ੍ਰੇਰੀਆਂ ਅਤੇ ਹੋਰ ਭਲਾਈ ਕੇਂਦਰਾਂ ਚ ਰੱਖਣਾਂ ਚਾਹੀਦਾ ਹੈ। ਪ੍ਰਧਾਨ ਅੱਛਰ ਸਿੰਘ ਖਰਲਵੀਰ ਟ੍ਰਿਕਾਂ ਬਾਰੇ ਫਿਲਮ ਸਾਥੀ ਲਵਕੇਸ਼ ਪ੍ਰਾਸ਼ਰ ਨੂੰ ਦੇਵੇਗਾ। ਸੰਵਿਧਾਨ ਬਾਰੇ ਬਹਿਸ ਤੋਂ ਬਾਦ ਬਰਮਿੰਘਮ ਬਰਾਂਚ ਦੇ ਜ਼ੁੰਮੇ ਲਾਇਆ ਗਿਆ ਕਿ ਉਹ 5 ਫਰਵਰੀ ਨੂੰ ਮਿਲ ਕੇ ਇਹਨੂੰ ਸੰਪੂਰਨ ਕਰਨ। ਅਗਲੀ ਮੀਟਿੰਗ ਚਾਰ ਅਪ੍ਰੈਲ ਨੂੰ ਚਾਰ ਵਜੇਸਾਥੀ ਹਰਭਜਨ ਵਿਰਕ ਦੀ ਪ੍ਰੈਸ ਚ ਕਵੈਂਟਰੀ ਵਿਖੇ ਕਰਨ ਦਾ ਫੈਸਲਾ ਲਿਆ ਗਿਆ। ਅਖੀਰ ਚ ਸਾਥੀ ਕ੍ਰਿਸ਼ਨ ਬਰਗਾੜੀ ਦੇ ਵੀਰ ਸ਼ਾਮ ਲਾਲ ਦੀ ਬੇ-ਵਕਤੀ ਮੌਤ ਤੇ ਸ਼ੋਕ ਮਤਾ ਪਾਸ ਕੀਤਾ ਗਿਆ

*ਡਾ. ਹਰੀਸ਼ ਮਲਹੋਤਰਾ*

## ਇਕਾਈ ਲੁਧਿਆਣਾ

ਪੰਜਬ ਖੇਤੀਬਾੜੀ ਯੂਨੀਵਰਸਿਟੀ ਵੱਲੋਂ ਕਰਾਏ ਗਏ 16,17 ਮਾਰਚ 1999 ਨੂੰ ਕਿਸਾਨ ਮੇਲੇ ਦੌਰਾਨ ਸਟਾਲ ਤੇ ਪ੍ਰਦਰਸ਼ਨੀ ਲਾਈ ਗਈ। ਤਰਕਸ਼ੀਲ ਸਾਹਿਤ ਅਤੇ ਮੈਜ਼ਿਕ ਟਰਿੱਕਾਂ ਦਾ ਪ੍ਰੋਗ੍ਰਾਮ ਲਗਾਤਾਰ ਜਾਰੀ ਰਿਹਾ। ਤਰਕਸ਼ੀਲ ਸਾਹਿਤ ਅਤੇ ਮੈਜ਼ਿਕ ਟਰਿੱਕਾਂ ਦਾ ਪ੍ਰੋਗ੍ਰਾਮ ਲਗਾਤਾਰ ਜਾਰੀ ਰਿਹਾ। ਲੁਧਿਆਣਾ ਇਕਾਈ ਵੱਲੋਂ ਵੀ.ਸੀ. ਤੱਕ ਪਹੁੰਚ ਕਰਨ ਦੇ ਬਾਵਜ਼ੂਦ ਵੀ ਸਟਾਲ ਮੁਫਤ ਨਾ ਮਿਲ ਸਕੀ। ਜਦੋਂ ਕਿ ਦੂਜੇ ਪਾਸੇ ਅਨੇਕਾਂ ਹੀ ਸੰਸਥਾਵਾਂ ਨੂੰ ਮੁਫਤ ਸਟਾਲਾਂ ਦੇ ਕੇ ਯੂਨੀਵਰਸਿਟੀ ਅਧਿਕਾਰੀਆਂ ਨੇ ਲੋਕ-ਸੇਵਾ 'ਚ ਜੁਟੀ ਤਰਕਸ਼ੀਲ ਸੁਸਾਇਟੀ ਨਾਲ ਸਰਾਸਰ ਬੇ-ਇਨਸਾਫ਼ੀ ਕੀਤੀ। 2500 ਰੁ: ਦੀ ਵੱਡੀ ਰਕਮ ਕਿਰਾਏ ਵੱਜੋਂ ਹੋਣ ਦੇ ਬਾਵਜੂਦ ਵੀ ਕਿਸਾਨ ਮੇਲੇ ਦੀ ਮਹੱਤਤਾ ਨੂੰ ਦੇਖਦਿਆਂ ਹੋਇਆਂ ਸਟਾਲ ਲਾਉਣ ਦਾ ਫੈਸਲਾ ਕਰਨਾ ਪਿਆ। ਮੇਲੇ ਵਿੱਚ ਆਏ ਕਿਸਾਨਾਂ, ਮੁਲਾਜ਼ਮਾਂ ਅਤੇ ਹੋਰਨਾਂ ਨੇ ਤਰਕਸ਼ੀਲ ਸਾਹਿਤ ਅਤੇ ਮੈਜ਼ਿਕ ਟ੍ਰਿਕਾਂ ਚ ਵਿਸ਼ੇਸ਼ ਰੁਚੀ ਦਿਖਾਈ। 70 ਦੇ ਲਗਭਗ 'ਤਰਕਸ਼ੀਲ' ਮੈਗਜ਼ੀਨ ਦੇ ਚੰਦੇ ਭਰੇ ਗਏ। ਲੁਧਿਆਣਾ ਇਕਾਈ ਵੱਲੋਂ ਛਪਵਾਇਆ 'ਤਰਕਸ਼ੀਲ ਬਣੋਂ' ਪੈਂਫਲੇਟ 5000 ਦੀ ਗਿਣਤੀ 'ਚ ਵੰਡਿਆ ਗਿਆ।

ਤਕਰੀਰਾਂ ਅਤੇ ਮੈਜ਼ਿਕ ਟ੍ਰਿਕ : ਜਸਵੰਤ ਜ਼ੀਰਖ, ਚਮਕੌਰ ਰਾਜੇਆਣਾ, ਗੁਰਮੇਲ ਸਿੰਘ, ਮਾ. ਜਰਨੈਲ ਸਿੰਘ, ਅਸ਼ੋਕ ਕੁਮਾਰ, ਲਖਵਿੰਦਰ, ਨਿਤਿਨ

ਸਟਾਲ ਤੇ ਡਿਊਟੀ : ਮਾ. ਭਜਨ ਸਿੰਘ, ਅੰਮ੍ਰਿਤ ਪਾਲ, ਸੁਰਿੰਦਰ ਕੌਰ, ਮਧੂ, ਮੀਨਾਕਸ਼ੀ ਬਲਦੇਵ ਸਿੰਘ, ਹਰਭਜਨ ਸਿੰਘ, ਸੁਖਵੰਤ, ਸਤਨਾਮ, ਮੀਨਾਕਸ਼ੀ

ਵਿਸ਼ੇਸ਼ : ਬਲਦੇਵ ਸਿੰਘ J.E. ਨੇ ਲੁਧਿਆਣਾ ਇਕਾਈ ਵੱਲੋਂ ਛਪਵਾਏ ਗਏ ਪੈਂਫਲੇਟ 'ਚ ਆਰਥਿਕ ਸਹਾਇਤਾ ਕੀਤੀ ਅਤੇ। ਸਟਾਲ ਤੋਂ ਦਫ਼ਤਰ ਤੱਕ ਕੰਮ ਕਾਰ ਲਈ ਆਪਣੀ ਕਾਰ ਦੀਆਂ ਸੇਵਾਵਾਂ ਦਿੱਤੀਆਂ।

ਸਕੱਤਰ, ਚਮਕੌਰ ਸਿੰਘ
ਲੁਧਿਆਣਾ

## ਤਰਕਸ਼ੀਲਾਂ ਨੇ ਲੋਕਾਂ ਲਈ ਭੈਅ ਬਣਿਆ ਪਿਪਲ ਚੀਰ ਕੇ ਲੋਕਾਂ ਦਾ ਭੈਅ ਕੱਢਿਆ

ਜ਼ਿਲ੍ਹਾ ਸੰਗਰੂਰ ਵਿਚ ਬਰਨਾਲੇ ਕੋਲ ਇਤਿਹਾਸਿਕ ਪਿੰਡ ਠੀਕਰੀਵਾਲਾ ਹੈ ਜਿਥੇ ਪਰਜਾ ਮੰਡਲ ਦੇ ਬਾਨੀ ਅਮਰ ਸ਼ਹੀਦ ਸ੍ਰ : ਸੇਵਾ ਸਿੰਘ ਠੀਕਰੀਵਾਲਾ ਪੈਦਾ ਹੋਏ ਸਨ। ਜਿੰਨ੍ਹਾਂ ਦਾ ਸਦਕਾ ਇਹ ਪਿੰਡ ਸੰਸਾਰ ਪੱਧਰ ਤੇ ਮਸ਼ਹੂਰ ਹੈ। ਇਥੇ ਇਕ ਪੀਰਖਾਨੇਂ ਵੱਲੋਂ ਪਿੰਡ ਦੇ ਲੋਕਾਂ ਵਿੱਚ ਅੰਨਾਂ ਅੰਧਵਿਸ਼ਵਾਸ਼ ਪੈਦਾ ਕਰਕੇ ਲੋਕਾਂ ਨੂੰ ਗੁਮਰਾਹ ਕਰਕੇ ਮਾਨਸਿਕ, ਸਰੀਰਕ ਅਤੇ ਆਰਥਿਕ ਤੌਰ ਤੇ ਲੁੱਟਿਆ ਜਾ ਰਿਹਾ ਸੀ। ਇਥੋਂ ਦੇ ਅਗਾਂਹਵਧੂ ਨੌਜਵਾਨਾਂ ਤੇ ਤਰਕਸ਼ੀਲ ਮੇਲਾ ਕਮੇਟੀ ਬਣਾ ਕੇ ਲੋਕਾਂ ਨੂੰ ਸਹੀ ਸੇਧ ਦੇਣ ਦਾ ਉਪਰਾਲਾ ਕੀਤਾਂ। ਪਿੰਡ ਵਿਚ ਬਹੁਤ ਵੱਡੇ ਤਰਕਸ਼ੀਲ ਮੇਲੇ ਲਾਏ ਗਏ ਅਤੇ ਤਰਕਸ਼ੀਲ ਸੋਚ ਦਾ ਪਸਾਰਾ ਕੀਤਾ ਗਿਆ। ਪਰ ਲੋਕਾਂ ਵਿਚ ਵਧਦੇ ਤਰਕਸ਼ੀਲਾਂ ਦੀ ਪ੍ਰਭਾਵ ਨੂੰ ਦੇਖਦੇ ਹੋਏ ਉਨ੍ਹਾ ਅੰਧ ਵਿਸ਼ਵਾਸ਼ੀਆਂ ਵੱਲੋਂ ਪ੍ਰਚਾਰ ਕੀਤਾ ਗਿਆ ਕਿ ਅਗਰ ਤਰਕਸ਼ੀਲ ਆਪਣੇ ਆਪ ਨੂੰ ਠੀਕ ਸਮਝਦੇ ਹਨ ਤਾਂ ਬਰਨਾਲੇ ਤੋਂ ਠੀਕਰੀਵਾਲ ਦੇ ਰਸਤੇ ਦੇ ਵਿਚਾਰ ਇਕ ਪਿਪਲ ਵੱਢਿਆ ਹੋਇਆ ਪਿਆ ਹੈ 'ਜਿਸ ਦੇਂ' ਉਪਰ ਕਿਸੇ ਪ੍ਰੇਤ ਦਾ ਵਾਸਾ ਹੈ ਉਸਨੂੰ ਉਥੋਂ ਚੱਕ ਕੇ ਦਿਖਾਉਣ। ਤਰਕਸ਼ੀਲਾਂ ਨੇ ਉਨ੍ਹਾਂ ਦੇ ਚੈਲਿੰਜ ਨੂੰ ਕਬੂਲ ਕੀਤਾ ਅਤੇ ਕੁਲਵੰਤ ਸਿੰਘ ਪ੍ਰਧਾਨ ਤਰਕਸ਼ੀਲ ਮੇਲਾ ਕਮੇਟੀ ਠੀਕਰੀਵਾਲਾ ਅਤੇ ਸਕੱਤਰ ਗੁਰਚਰਨ ਸਿੰਘ ਠੀਕਰੀਵਾਲ ਦੀ ਅਗਵਾਈ ਵਿੱਚ, ਮਨਜੀਤ ਸਿੰਘ, ਹਰਬੰਸ ਸਿੰਘ ਨਰਦੇਵ ਸਿੰਘ ਹੋਰ ਸਾਰੇ ਤਰਕਸ਼ੀਲ ਸਾਥੀਆਂ ਦੀ ਮਦਦ ਨਾਲ ਟਰੈਕਟਰ ਲੈ ਕੇ ਉਸ ਨੂੰ ਖਿੱਚ ਕੇ ਪਿੰਡ ਲੈ ਕੇ ਗਏ। ਪੂਰੇ ਤਿੰਨ ਮਹੀਨੇ ਉਸ ਨੂੰ ਪਿੰਡ ਦੇ ਅੱਡੇ ਉਪਰ ਬੋਰਡ ਲਾ ਕੇ ਰੱਖਿਆ ਗਿਆ ਕਿ ਇਹ ਉਹ ਪਿਪਲ ਹੈ ਜਿਸ ਤੋਂ ਸਾਰਾ ਪਿੰਡ ਡਰਦਾ ਸੀ ਤਰਕਸ਼ੀਲਾਂ ਨੇ ਇਥੇ ਲਿਆ ਕੇ ਲੋਕਾਂ ਦਾ ਭਰਮ ਤੋੜਿਆ ਹੈ। ਉਸੇ ਪਿੱਪਲ ਉਪਰ ਸਵਾਰੀਆਂ ਜੋ ਆਉਂਦੀਆਂ ਸਨ ਅਰਾਮ ਕਰਦੀਆਂ ਸਨ। ਪੂਰੇ ਤਿੰਨ ਮਹੀਨੇ ਬਾਦ ਇਨ੍ਹਾਂ ਤਰਕਸ਼ੀਲਾਂ ਨੇ ਪਿੱਪਲ ਨੂੰ ਉਥੋਂ ਫਿਰ ਚੁੱਕਕੇ ਚੀਰ ਕੇ ਉਹ ਪਿੱਪਲ ਖਤਮ ਕਰ ਦਿੱਤਾ ਗਿਆ ਜਿਸ ਨਾਲ ਲੋਕਾਂ ਵਿਚ ਵਿਸ਼ਵਾਸ਼ ਵੱਧ ਗਿਆ ਕਿ ਕੋਈ ਭੂਤ ਪ੍ਰੇਤ ਨਹੀ ਹੁੰਦੇ ਇਹ ਮਨ ਦਾ ਵਹਿਮ ਹੀ ਹੈ। ਇਸ ਗੱਲ ਦੀ ਇਲਾਕੇ ਭਰ ਵਿੱਚ ਚਰਚਾ ਹੋ ਰਹੀ ਹੈ ਕਿ ਕਿਵੇਂ ਤਰਕਸ਼ੀਲ ਭੂਤਾਂ ਪ੍ਰੇਤਾਂ ਨੂੰ ਆਪਣੇ ਆਤਮ ਵਿਸ਼ਵਾਸ਼ ਦੇ ਜਰੀਏ ਭਜਾਉਂਦੇ ਹਨ ਅਤੇ ਲੋਕਾਂ ਦੇ ਮਨਾਂ ਵਿੱਚੋਂ ਵਹਿਮ ਕਢਦੇ ਹਨ। ਇਹ ਮੈਂਬਰ ਤਰਸ਼ੀਲ ਸੁਸਾਇਟੀ ਪੰਜਾਬ ਇਕਾਈ ਬਰਨਾਲਾ ਦੇ ਅਹੁਦੇਦਾਰ ਅਤੇ ਸਰਗਰਮ ਮੈਂਬਰ ਵੀ ਹਨ।

ਡਾ. ਕੁਲਵੰਤ ਸਿੰਘ, ਵਾਈਸ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ
ਇਕਾਈ ਬਰਨਾਲਾ

ਕਿਸਮਤਾਂ ਲੰਗਾਰੀਆਂ ਦਾ ਲੱਭ ਲਿਆ ਰਾਜ
ਜੱਦ ਜਿਸਮਾਂ ਤੋਂ ਲੱਥ ਕੇ ਲੰਗਰ ਪਰ੍ਹੇ ਜਾਣਗੇ।
ਰਾਜਿਆਂ ਵਰਗੀ ਰਹਿਣੀ-ਬਹਿਣੀ
ਕੋਠੀ-ਕਾਰ ਹੈ ਕਬਜੇ ਦੇ ਵਿੱਚ
ਦੇਖੋ ! ਅੱਜ ਦੇ ਯੁੱਗ ਅੰਦਰ
ਹੈ ਕੇਹਾ ਠਾਠ ਫ਼ਕੀਰੀ ਦਾ

## ਇਕਾਈ ਜਲਾਲਬਾਦ (ਪੱਛਮੀ)

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਜਲਾਲਾਬਾਦ (ਪੱਛਮੀ) ਵੱਲੋਂ ਪਿੰਡ ਫੱਤੂਵਾਲਾ ਵਿਚ ਪਿੰਡ ਵਾਸੀਆ ਤੇ ਪੰਚਾਇਤ ਦੇ ਸਹਿਯੋਗ ਨਾਲ ਮਿਤੀ 21.2.1999 ਨੂੰ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦਾ ਆਗਾਜ਼ ਨੌਜਵਾਨ ਆਗੂ ਹਰਨੇਕ ਸਿੰਘ ਨੇ ਕੀਤਾ। ਮਸ਼ਾਲ ਨੂੰ ਇਕਾਈ ਦੇ ਪ੍ਰਧਾਨ ਸੁਰਿੰਦਰ ਸਿੰਘ ਬਿੱਟੂ ਨੇ ਮੈਜਿਕ ਟਰਿਕ ਰਾਹੀ ਗੁਲਦਸਤੇ ਵਿੱਚ ਬਦਲ ਕੇ ਸਰੋਤਿਆਂ ਨੂੰ ਜੀ ਆਇਆਂ ਆਖਿਆ। ਇਸੇ ਲੜੀ ਵਿੱਚ ਬਲਵਿੰਦਰ ਪਹਿਲਵਾਨ ਦੁਆਰਾ ਅੱਖਾਂ ਤੇ ਕਾਲੀ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ ਗਿਆ, ਜਿਸਨੇ ਸਮੁੱਚੀ ਜਨਤਾ ਨੂੰ ਹੈਰਾਨ ਕਰ ਕੇ ਰੱਖ ਦਿੱਤਾ। ਇਸ ਤੋ ਬਾਅਦ "ਪੰਡਿਤ ਜੀ ਕੀ ਏ ਲਾਲ ਮੇਰਾ" ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਮੈਜਿਕ ਟਰਿਕਾਂ ਰਾਹੀ ਅਖੌਤੀ ਸਿਆਣਿਆਂ ਵੱਲੋਂ ਹੋ ਰਹੀ ਆਮ ਜਨਤਾ ਦੀ ਲੁੱਟ ਨੂੰ ਸੁਸਾਇਟੀ ਦੇ ਮੈਂਬਰਾਂ ਨੇ ਸੁਚੇਤ ਕੀਤਾ। ਇਕਾਈ ਦੇ ਪ੍ਰਚਾਰ ਸਕੱਤਰ ਮਾ. ਅਸ਼ੂਤੋਸ਼ ਨੇ ਵਹਿਮਾਂ ਭਰਮਾਂ ਤੇ ਤਰਕਸ਼ੀਲ ਸੁਸਾਇਟੀ ਦੇ ਉਦੇਸ਼ ਬਾਰੇ ਲੋਕਾਂ ਨੂੰ ਜਾਣਕਾਰੀ ਆਪਣੇ ਭਾਸ਼ਣ ਵਿੱਚ ਦਿੱਤੀ। ਦੋ ਕੋਰੀਓਗ੍ਰਾਫੀਆਂ "ਬਾਬਾ ਵੈਦ ਰੋਗੀਆਂ ਦਾ" ਤੇ "ਮੈਂ ਧਰਤੀ ਪੰਜਾਬ ਦੀ" ਪੇਸ਼ ਕੀਤੀਆਂ ਗਈਆਂ। ਮੇਲੇ ਵਿੱਚ ਸਭ ਤੋ ਜਿਆਦਾ ਸਲਾਹੀ ਗਈ ਕੋਰੀਓਗ੍ਰਫੀ "ਸੁੱਖਾ ਬਣ ਗਿਆ ਤਰਕਸ਼ੀਲ" ਕੀਤੀ ਗਈ, ਬਲਵਿੰਦਰ ਪਹਿਲਵਾਨ ਦੀ ਦੇਖ-ਰੇਖ ਵਿੱਚ ਪੇਸ਼ ਕੀਤੀ ਗਈ ਇਹ ਕੋਰੀਓਗ੍ਰਫੀ ਮਜਬੂਰੀਆਂ ਤੇ ਸਿਆਸੀ ਲੀਡਰਾਂ ਦੇ ਕਿਰਦਾਰ ਤੇ ਤਿੱਖੀ ਚੋਟ ਸੀ। ਇਸ ਤੋ ਬਾਅਦ ਤਰਕਸ਼ੀਲ ਪੁਸਤਕਾਂ ਤੇ ਚਾਰਟਾ ਦੀ ਪ੍ਰਦ੍ਰਸ਼ਨੀ ਲਗਾਈ ਗਈ, ਜੋ ਲੋਕਾਂ ਨੇ ਕਾਫੀ ਪਸੰਦ ਕੀਤੀ। ਅਖੀਰ ਵਿੱਚ ਇਕਾਈ ਦੇ ਪ੍ਰਧਾਨ ਬਿੱਟੂ ਨੇ ਲੋਕਾਂ ਨੂੰ ਤਰਕਸ਼ੀਲ ਸੋਚ ਅਪਣਾਉਣ ਤੇ ਜੋਰ ਦਿੱਤਾ ਤੇ ਗੈਬੀ ਸ਼ਕਤੀ ਦਾ ਦਾਅਵਾ ਕਰਨ ਵਾਲੇ ਹਰੇਕ ਵਿਅਕਤੀ ਨੂੰ ਚੈਲਿੰਜ ਕੀਤਾ ਕਿ ਕੋਈ ਵੀ ਵਿਅਕਤੀ ਸੁਸਾਇਟੀ ਵੱਲੋਂ ਰੱਖੀਆਂ ਗਈਆਂ 23 ਸ਼ਰਤਾਂ ਵਿੱਚੋਂ ਪ੍ਰਵਾਨ ਕਰਕੇ ਇੱਕ-ਇੱਕ ਲੱਖ ਰੁਪਏ ਦਾ ਨਗਦ ਇਨਾਮ ਜਿੱਤ ਸਕਦਾ ਹੈ। ਭਾਸ਼ਣ ਦੀ ਸਮਾਪਤੀ ਦੌਰਨ ਜਲਾਲਾਬਾਦ (ਪੱ:) ਇਕਾਈ ਵੱਲੋਂ ਚਲਏ ਜਾ ਰਹੇ ਮਾਨਸਿਕ ਰੋਗਾਂ ਤੋਂ ਨਿਜਾਤ ਦਿਵਾਉਣ ਸੰਬੰਧੀ ਕੇਂਦਰ ਬਾਰੇ ਦੱਸਿਆ ਕਿ ਕੋਈ ਵੀ ਵਿਅਕਤੀ ਮਾਨਸਿਕ ਤੌਰ ਤੇ ਪ੍ਰੇਸ਼ਾਨੀ ਦਾ ਸਹੀ ਵਿਗਿਆਨਿਕ ਹੱਲ ਕਰਵਾ ਰਕਦਾ ਹੈ। ਇਕਾਈ ਜਲਾਲਾਬਾਦ (ਪੱਛਮੀ)

## ਇਕਾਈ ਮਾਹਿਲਪੁਰ-ਚੱਬੇਵਾਲ

ਸਥਾਨ : ਚੱਬੇਵਾਲ ਤਾਰੀਖ 23 ਮਾਰਚ

ਪ੍ਰੋਗ੍ਰਾਮ : ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਦੇ ਸ਼ਹੀਦੀ ਦਿਨ ਨੂੰ ਸਮਰਪਿਤ ਤਰਕਸ਼ੀਲ ਸੱਭਿਆਚਾਰਕ ਮੇਲਾ

ਸੱਭਿਆਚਾਰਕ ਸਰਗਰਮੀ : ਨਾਟਕ, ਕੋਰਿਓਗ੍ਰਾਫੀ, ਗੀਤ-ਸੰਗੀਤ, ਜਾਦੂ ਦੇ ਸ਼ੋਅ ਤੇ ਅੱਖਾਂ ਬੰਨ ਕੇ ਮੋਟਰ ਸਾਇਕਲ ਚਲਾਉਣਾਂ, ਪੁਸਤਕ ਸਟਾਲ ਅਤੇ ਤਰਕਸ਼ੀਲ ਪ੍ਰਦਰਸ਼ਨੀ

ਟੀਮਾਂ : ਬਹੁਰੰਗ ਕਲਾਮੰਚ, ਹੁਸ਼ਿਆਰਪੁਰ, ਜਾਗਰਿਤੀ ਕਲਾਮੰਚ, ਚੱਬੇਵਾਲ ਮਹਿਕਦਾ ਪੰਜਾਬ ਨਾਟਕ ਟੀਮ, ਮਾਹਿਲਪੁਰ ਅਤੇ ਮਾ. ਅਵਤਾਰ ਦੀ ਬਾਲ ਟੀਮ ਜਾਦੂਗਰ ਅਵਤਾਰ ਪਾਗਲ ਅਤੇ ਸਾਥੀ ਵੇਰਕਾ।

ਗੀਤਕਾਰ : ਮਾ. ਨਰਿੰਦਰ ਮਹਿਰਮ ਮਾਹਿਲਪੁਰ ਅਤੇ ਸਾਥੀ ਨਰਿੰਦਰ ਸਹਿਗਲ ਨੀਤਪੁਰ

ਬੁਲਾਰੇ : ਸਰਪੰਚ ਚੱਬੇਵਾਲ, ਮਾ. ਅਵਤਾਰ, ਜੋਗਿੰਦਰ ਬਾਹਰਲਾ ਅਤੇ ਵਿਜੈ ਬੰਬੇਲੀ

ਵਿਸ਼ੇਸ਼ ਸਹਿਯੋਗ : ਨਾਟਕਕਾਰ ਅਤੇ ਚਿੰਤਕ ਜੋਗਿੰਦਰ ਬਾਹਰਲਾ ਅਤੇ ਗ੍ਰਾਮ ਪੰਚਾਇਤ ਚੱਬੇਵਾਲ ਸ਼੍ਰੀ ਬਬਲੀ ਰਾਣਾ ਅਤੇ ਸਾਥੀ

ਸਥਾਨ : ਹੁਸ਼ਿਆਰਪੁਰ ਤਾਰੀਖ 27 ਮਾਰਚ

ਸਟੇਜ : ਪੰਜਾਬੀ ਵਿਸ਼ਵ ਰੰਗਮੰਚ ਦਿਵਸ ਅਤੇ ਦੇਸ਼ ਭਗਤ ਬਬਰ ਅਕਾਲੀਆਂ ਦਾ ਮੇਲਾ

ਸਰਗਰਮੀ : ਤਰਕਸ਼ੀਲ ਪ੍ਰਚਾਰ ਕਾਰਨਰ, ਕਿਤਾਬਾਂ ਦਾ ਸਟਾਲ ਅਤੇ ਤਰਕਸ਼ੀਲ ਪ੍ਰਦਰਸ਼ਨੀ

ਰਿਪੋਰਟਿੰਗ ਵਿਜੈ ਬੰਬੇਲੀ

## ਇਕਾਈ ਦੇਵੀਗੜ੍ਹ :

ਸਥਾਨ : ਮੰਡੀ ਦੇਵੀਗੜ੍ਹ

ਨਾਟਕ : ਸਾੜ੍ਹਸਤੀ, ਚਾਨਣ ਦੇ ਵਣਜਾਰੇ, ਜੰਗੀ ਰਾਮ ਦੀ ਹਵੇਲੀ, ਕੋਰਿਓਗ੍ਰਫੀ "ਮੈਂ ਧਰਤੀ ਪੰਜਾਬ ਦੀ, ਪਾਗਲਖਾਨਾ" (ਆਰਟ ਸੈਂਟਰ ਸਮਰਾਲਾ)

ਜਾਦੂ ਦੇ ਟ੍ਰਿਕ : ਰਾਜ ਕੁਮਾਰ, ਬ੍ਰਿਸ਼ਭਾਨ ਅਤੇ ਸੁਖਵਿੰਦਰ ਸੋਖਲ

ਬੁਲਾਰੇ : ਮਾ. ਰਾਜਿੰਦਰ ਭਦੌੜ (ਸੂਬਾ ਪ੍ਰਧਾਨ), ਪ੍ਰੋ. ਸੁਖਵੰਤ (ਜੋਨ ਪ੍ਰਧਾਨ), ਮਾ. ਤਰਲੋਚਨ

ਵਿਸ਼ੇਸ਼ ਸਹਿਯੋਗ : ਕੁਲਵੰਤ ਸਿੰਘ ਸਰਪੰਚ ਇਸ਼ਰਹੇੜੀ, ਟਰੱਕ ਯੂਨੀਅਨ ਦੇਵੀਗੜ੍ਹ, ਲੋਕ ਸੇਵਾ ਮੰਚ-ਦੇਵੀਗੜ੍ਹ, ਏਕਤਾ ਯੂਥ ਕਲੱਬ ਭੁੰਬੂਆਂ।

ਵਿਸ਼ੇਸ਼ : ਤਰਕਸ਼ੀਲ ਸਾਹਿਤ ਦਾ ਸਟਾਲ ਅਤੇ ਪ੍ਰਦਰਸ਼ਨੀ, 5000 ਤੋਂ ਉਪਰ ਲੋਕ ਇੱਕਠ।

## ਇਕਾਈ ਬਰਨਾਲਾ :

ਸਥਾਨ : ਚੁਹਾਨਕੇ ਖੁਰਦ ਤਾਰੀਖ 22-2-99

ਨਟਕ : ਲਾਰੇ ਅਤੇ ਨਵਾਂ ਜਨਮ (ਗੁਰਸ਼ਰਨ ਭਾਅ ਜੀ), ਬੇਗਮੋ ਦੀ ਧੀ (ਬਰਨਾਲਾ ਇਕਾਈ)

ਜਾਦੂ ਦੇ ਟ੍ਰਿਕ : ਮਹਿੰਦਰ ਸਿੰਘ ਅਤੇ ਸੁਖਦੇਵ ਰਾਣੂੰ

ਗੀਤ-ਸੰਗੀਤ : ਲੋਕ ਸੰਗੀਤ ਮੰਡਲੀ ਠੀਕਰੀਵਾਲਾ ਵੱਲੋਂ, ਸੁਮੀਤ ਅਤੇ ਯਾਦਵਿੰਦਰ।

ਸਟੇਜ ਸਕੱਤਰ : ਹਾਕਮ ਠੀਕਰੀਵਾਲਾ

ਵਿਸ਼ੇਸ਼ : ਅੱਖਾਂ ਬੰਨ੍ਹ ਦੇ ਮੋਟਰ ਸਾਇਕਲ ਚਲਾਉਣਾ ਅਤੇ ਦੱਗਦੇ ਕੋਲਿਆਂ ਉਤੇ ਚੱਲਣਾ

ਬੁਲਾਰੇ : ਬਲਵਿੰਦਰ ਬਰਨਾਲਾ (ਸੂਬਾਈ ਪ੍ਰਚਾਰ ਸਕੱਤਰ), ਮਾ. ਰਾਜਿੰਦਰ ਭਦੌੜ (ਸੂਬਾ ਪ੍ਰਧਾਨ)

ਵਿਸ਼ੇਸ਼ ਸਹਿਯੋਗ : ਲੋਕ ਪੱਖੀ ਸੱਭਿਆਚਾਰਕ ਮੰਚ ਚੁਹਾਨਕੇ ਖੁਰਦ ਅਤੇ ਸ਼ੇਰਜੰਗ ਸਿੰਘ ਆਦਿ।



## ਇਕਾਈ ਪਾਤੜਾਂ :

ਸਥਾਨ : ਰੋਸ਼ਨਪੁਰ, ਧਾਰਨਾ, ਢੰਡਿਆਲ

ਸ਼ੁਰੂਆਤ : ਅੱਖਾਂ ਬੰਨ੍ਹਕੇ ਮੋਟਰ ਸਾਇਕਲ ਚਲਾਉਣਾ

ਨਾਟਕ : ਤੇ ਦੇਵ ਪੁਰਸ਼ ਹਾਰ ਗਏ, ਇਕ ਕਰਸੀ ਇਕ ਮੋਰਚਾ ਤੇ ਹਵਾ ਵਿਚ ਲੱਟਕਦੇ ਲੋਕ, ਇਨਕਲਾਬ ਜ਼ਿੰਦਾਬਾਦ, ਸੁਕੀ ਕੁੱਖ, ਝਨਾਂ ਦੇ ਪਾਣੀ (ਚੇਤਨਾ ਕਲਾਮੰਚ-ਪਾਤੜਾਂ)

ਸਕਿਟ : ਧੱਕੇ

ਕੋਰਿਓਗ੍ਰਾਫੀ : "ਮੈਂ ਧਰਤੀ ਪੰਜਾਬ ਦੀ, ਇਹ ਪੰਜਬ ਵੀ ਮੇਰਾ ਹੈ ਉਹ ਪੰਜਾਬ ਵੀ ਮੇਰਾ ਹੈ।"

ਜਾਦੂ ਦੇ ਟਰਿਕ : ਬਿਕਰ ਸਿੰਘ, ਬਲਦੇਵ ਸਿੰਘ, ਸੁਰਿੰਦਰ ਸਿੰਘ

ਗੀਤ-ਸੰਗੀਤ : ਸੁਖਵਿੰਦਰ ਸੁਖੀ

ਬੁਲਾਰੇ : ਮਹਿੰਦਰ ਸਿੰਘ ਪੀ. ਆਰ. ਟੀ. ਸੀ., ਰਾਜਵੀਰ ਸਿੰਘ ਪੀ. ਐਸ. ਯੂ. ਅਤੇ ਸਰਪੰਚ ਸਾਹਿਬਾਨ

ਵਿਸ਼ੇਸ਼ ਸਹਿਯੋਗ : ਸ਼ਹੀਦ ਭਗਤ ਸਿੰਘ ਯੁਵਕ ਕਲੱਬ।

## ਮੁਹਾਲੀ ਇਕਾਈ :

ਸਥਾਨ : ਸ.ਸ.ਸ. ਸਕੂਲ, ਬਨੂੜ ਤਾਰੀਖ 28-11-98

ਨਾਟਕ : ਤੇ ਦੇਵ ਪੁਰਸ਼ ਹਾਰ ਗਏ (ਹਰਕੇਸ਼ ਚੌਧਰੀ)

ਕੋਰਿਓਗ੍ਰਫੀ : "ਮੈਂ ਧਰਤੀ ਪੰਜਾਬ ਦੀ"

ਜਾਦੂ ਦੇ ਟ੍ਰਿਕ : ਕੁਲਵਿੰਦਰ ਮਾਹਲ

ਬੁਲਾਰੇ : ਸੂਬਾ ਪ੍ਰਧਾਨ ਮਾ. ਰਾਜਿੰਦਰ, ਜਸਵੰਤ ਮੁਹਾਲੀ, ਪ੍ਰਿਸੀਪਲ ਸਾਹਿਬ

ਵਿਸ਼ੇਸ਼ : ਪੁਸਤਕ ਪ੍ਰਦਰਸ਼ਨੀ ਅਤੇ ਦੱਗਦੇ ਸੰਗਲ ਠੰਡੇ ਕਰਨੇ।

## ਪਟਿਆਲਾ ਇਕਾਈ :

ਸਥਾਨ : ਦਦਹੇੜਾ, ਕ੍ਰਿਸ਼ੀ ਵਿਗਿਆਨ ਕੇਂਦਰ ਰੌਂਵੀ

ਨਾਟਕ : ਤੇ ਦੇਵ ਪੁਰਸ਼ ਹਾਰ ਗਏ, ਸਾੜ੍ਹਸਤੀ, ਇੱਕ ਕੁਰਸੀ ਇੱਕ ਮੋਰਚਾ (ਆਰਟ ਸੈਂਟਰ ਸਮਰਾਲਾ)

ਕੋਰੀਓਗ੍ਰਾਫੀ : ਮੈਂ ਧਰਤੀ ਪੰਜਾਬ ਦੀ

ਵਿਸ਼ੇਸ਼ : ਅੱਗ ਉਤੇ ਤੁਰਨਾ

ਬੁਲਾਰੇ : ਡਾ. ਚਰਨਜੀਤ ਕੌਰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਪ੍ਰੋ. ਸੁਖਵੰਤ ਸਿੰਘ, ਅਸਿਸਟੈਂਟ ਡਾਇਰੈਕਟਰ ਕ੍ਰਿਸ਼ੀ ਵਿਗਿਆਨ ਕੇਂਦਰ ਰੌਂਵੀ (ਪਟਿਆਲਾ), ਡਾ. ਰਜਿੰਦਰ ਪਾਲ, ਮਾ. ਸੀਤਾ ਰਾਮ ਜੀ, ਸਟੇਸ਼ਨ ਮਾ. ਕਨਕ ਰਾਜ

ਵਿਸ਼ੇਸ਼ ਸੀਹਯੋਗ : ਨਿਸ਼ਕਾਮ ਸੇਵਾ ਕੇਂਦਰ

## ਇਕਾਈ ਧੂਰੀ :

ਸਥਾਨ : ਸਮੰਦਗੜ ਛੰਨਾ

ਨਾਟਕ/ਕੋਰਿਓਗ੍ਰਫੀ : ਦੇਵ ਪੁਰਸ਼ ਹਾਰ ਗਏ, ਸਾੜ੍ਹਸਤੀ, ਇਕ ਕੁਰਸੀ ਇਕ ਮੋਰਚਾ (ਆਰਟ ਸੈਂਟਰ ਸਮਰਾਲਾ)

ਜਾਦੂ ਦੇ ਟ੍ਰਿਕ : ਰਾਜ ਕੁਮਾਰ ਢੱਕਛੁੱਬਾ

ਬੁਲਾਰੇ : ਮਾ. ਸੁਖਦੇਵ, ਅਵਤਾਰ ਸਿੰਘ

ਵਿਸ਼ੇਸ਼ : ਤਰਕਸ਼ੀਲ ਸੁਸਾਇਟੀ ਦਾ ਸਟਾਲ

ਸਹਿਯੋਗ : ਗਰਾਮ ਪੰਚਾਇਤ ਅਤੇ ਯੂਥ ਸੇਵਾਵਾਂ ਕਲੱਬ

## ਇਕਾਈ ਗੜ੍ਹਸ਼ੰਕਰ :

ਸਥਾਨ : ਕੁਲੇਵਾਲ ਪ੍ਰਇਮਰੀ ਸਕੂਲ, ਖਟਕੜ ਕਲਾਂ (ਸ਼ਹੀਦ ਭਗਤ ਸਿੰਘ ਦਿਹਾੜਾ)

ਪ੍ਰੋਗ੍ਰਾਮ : ਨਸ਼ੇ ਅਤੇ ਜਵਾਨੀ ਵਿਸ਼ੇ ਉਤੇ ਸੈਮੀਨਾਰ, ਬੁੱਕ ਸਟਾਲ, ਪ੍ਰਦਰਸ਼ਨੀ ਅਤੇ ਤਰਕਸ਼ੀਲ ਪ੍ਰਚਾਰ ਕਾਰਨਰ, ਮੈਜਿਕ ਟ੍ਰਿਕ ਤਰਕਸ਼ੀਲ ਸਾਹਿਤ ਅਤੇ ਵਿਗਿਆਨਕ ਜਾਣਕਾਰੀ।

ਬੁਲਾਰੇ : ਸੱਤਪਾਲ ਸਲੋਹ, ਡਾ. ਜੋਗਿੰਦਰ ਕੁਲੇਵਾਲ, ਮਾ. ਜਗਦੀਸ਼ ਅਮਰੀਕ, ਕੁਲਦੀਪ ਅਤੇ ਮਾ. ਨਰੇਸ਼

ਸਹਿਯੋਗ : ਸਰਪੰਚ ਗੁਰਦੀਪ ਕੌਰ ਕੁਲੇਵਾਲ ਅਤੇ ਗ੍ਰਾਮ ਪੰਚਾਇਤ ਕੁਲੇਵਾਲ, ਸਪੋਰਟਸ ਕਲੱਬ-ਕੁਲੇਵਾਲ, ਬੰਗਾ ਅਤੇ ਨਵਾਂ ਸ਼ਹਿਰ ਇਕਾਈ।

## ਇਕਾਈ ਬਠਿੰਡਾ :

ਸਥਾਨ : ਬਠਿੰਡਾ, ਭੋਖੜਾ, ਚੋਟੀਆਂ, ਕੋਟ ਬਖਤੂ ਅਤੇ ਤਲਵੰਡੀ ਸਾਬੋ ਦੇ ਵਿਸਾਖੀ ਮੇਲੇ ਉਤੇ ਵੱਡੇ ਤਰਕਸ਼ੀਲ ਮੇਲਿਆਂ ਤੋਂ ਬਿਨਾਂ ਸਾਲ 1991 ਵਿਚ 30 ਵੱਖ-ਵੱਖ ਪਿੰਡਾਂ ਅਤੇ ਸਕੂਲਾਂ ਵਿਚ ਛੋਟੇ ਛੋਟੇ ਤਰਕਸ਼ੀਲ ਪ੍ਰੋਗ੍ਰਾਮ।

ਨਾਟਕ/ਕੋਰਿਓਗ੍ਰਾਫੀ : ਤੇ ਦੇਵ ਪੁਰਸ਼ ਹਾਰ ਗਏ, ਸਾੜ੍ਹਸਤੀ, ਚਾਨਣ ਦੇ ਵਣਜਾਰੇ "ਮੈਂ ਧਰਤੀ ਪੰਜਾਬ ਦੀ ਅਤੇ ਹੋਰ ਕੋਰਿਓਗ੍ਰਾਫੀਆਂ (ਆਰਟ ਸੈਂਟਰ-ਸਮਰਾਲਾ ਅਤੇ, ਨਟਖਟ ਚਿਲਡਰਨ ਅਕੈਡਮੀ-ਬਠਿੰਡਾ, ਆਰਟ ਸੈਂਟਰ-ਸਿਵਿਆਂ)

ਜਾਦੂ ਦੇ ਸ਼ੋਅ : ਬੂਟਾ ਸਿੰਘ, ਬਲਰਾਜ, ਵਿਜੈ ਅਤੇ ਸੁਰਿੰਦਰ ਕੁਮਾਰ, ਕੁਲਵੰਤ ਸਿੰਘ।

ਵਿਸ਼ੇਸ਼ : ਪੁਸਤਕ ਸਟਾਲ ਅਤੇ ਤਰਕਸ਼ੀਲ ਪ੍ਰਦ੍ਰਸ਼ਨੀ, ਅਤੇ ਤਰਕਸ਼ੀਲ ਭਾਸ਼ਨ ਮੁਕਾਬਲੇ ਅਤੇ ਸਵਾਲ-ਜਵਾਬ।

ਬੁਲਾਰੇ : ਰਾਮ ਸਿੰਘ ਚੁਘੇਕਨਾਂ, ਕ੍ਰਿਸ਼ਨ ਬਰਗਾੜੀ, ਲੈਕਚਰਾਰ ਬੱਗਾ ਸਿੰਘ, ਪ੍ਰਿੰਸੀਪਲ ਜਗਦੀਸ਼ ਸਿੰਘ, ਜੋਨ ਆਗੂ ਰਣਜੀਤ ਸਿੰਘ, ਕੇਵਲ ਕ੍ਰਿਸ਼ਨ ਜੀਦਾ ਅਤੇ ਬੀਰ ਦਵਿੰਦਰ ਸਿੰਘ।

ਸਹਿਯੋਗ : ਯੂਥ ਕਲੱਬ ਕੱਟ ਬਖਤੂ, ਸ਼ਹੀਦ ਭਗਤ ਸਿੰਘ ਵਿਚਾਰ ਮੰਚ-ਤਿਉਣਾ, ਗ੍ਰਾਮ ਪੰਚਾਇਤਾ ਅਤੇ ਅਧਿਆਪਕ ਸਾਹਿਬਾਨ।

ਨਿਵੇਕਲੀ ਦਿੱਖ : ਕੁਝ ਅਧਿਆਪਕਾਂ ਦੇ ਸੇਵਾ ਮੁਕਤੀ ਸਮਾਰੋਹਾਂ ਵਿਚ ਤਰਕਸ਼ੀਲ ਸ਼ਿਕਸ਼ਤ

## ਮੰਡੀ ਡੱਬਵਾਲੀ ਵਿਖੇ ਜ਼ੋਨ ਪੱਧਰ ਦਾ ਤਰਕਸ਼ੀਲ ਮੇਲਾ

ਬਠਿੰਡਾ ਜ਼ੋਨ ਦਾ ਪਹਿਲਾ ਤਰਕਸ਼ੀਲ ਮੇਲਾ ਡੱਬਵਾਲੀ-ਕਿੱਲਿਆਂ ਵਾਲੀ ਇਕਾਈ ਦੇ ਉੱਦਮ ਨਾਲ 29 ਮਾਰਚ ਡੱਬਵਾਲੀ ਦੀ ਰਾਮ ਲੀਲਾ ਗਰਾਊਂਡ ਵਿਚ ਕਰਵਾਇਆ ਗਿਆ। ਇਸ ਮੇਲੇ ਵਿਚ ਅਬੋਹਰ, ਮੰਡੀ ਲਾਧੂਕਾ, ਤਲਵੰਡੀ ਸਾਬੋ, ਰਾਮਪੁਰਾ, ਇਕਾਈਆਂ ਨੇ ਭਰਵੀ ਸ਼ਮੂਲੀਅਤ ਕੀਤੀ। ਆਸ ਪਾਸ ਦੇ ਅਨੇਕਾਂ ਪਿੰਡਾਂ ਵਿੱਚ ਨਿਯਮਤ ਢੰਗ ਨਾਲ ਪ੍ਰਚਾਰ ਕੀਤਾ ਗਿਆ। ਮੇਲੇ ਵਿੱਚ ਆਰਟ ਸੈਂਟਰ ਸਮਰਾਲਾ ਦੀ ਨਾਟਕ ਟੀਮ ਵੱਲੋਂ 'ਤੇ ਦੇਵ ਪਥਰਸ਼ ਹਾਰ ਗਏ, ਸਾੜ੍ਹਸਤੀ ਨਾਟਕ ਪੇਸ਼ ਕੀਤੇ ਗਏ। ਸੁਸਾਇਟੀ ਦੇ ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਨੇ ਆਪਣੀ ਪ੍ਰਭਾਵਸ਼ਾਲੀ ਤਕਰੀਰ ਨਾਲ ਲੋਕਾਂ ਨੂੰ ਨਵੇਂ ਨਰੋਏ ਸਮਾਜ ਦੀ ਸਥਾਪਨਾ ਲਈ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਕੇਵਲ ਜੀਦਾ ਦੀ ਅਗਵਾਈ ਵਿੱਚ ਜਗਦੇਵ ਰਾਮਪੁਰਾ ਤੇ ਭੋਲਾ ਸਿੰਘ ਰਾਮਪੁਰਾ ਨੇ ਲੋਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ। ਸਟੇਜ ਦੀ ਕਾਰਵਾਈ ਜ਼ੋਨ ਪ੍ਰਧਾਨ ਭੂਰਾ ਸਿੰਘ ਨੇ ਚਲਾਈ। ਇਸ ਮੇਲੇ ਦੀ ਖਾਸੀਅਤ ਇਹ ਸੀ ਕਿ ਜ਼ੋਨ ਦੀਆਂ ਲਗਭਗ ਸਾਰੀਆਂ ਇਕਾਈਆਂ ਨੇ ਮੇਲੇ 'ਚ ਸ਼ਮੂਲੀਅਤ ਕੀਤੀ ਤੇ ਯੋਗ ਪ੍ਰਬੰਧਾਂ/ਪ੍ਰਚਾਰ ਸਦਕਾ ਸ਼ਹਿਰੀ ਲੋਕ ਵੱਡੀ ਗਿਣਤੀ 'ਚ ਮੇਲਾ ਵੇਖਣ ਆਏ। ਮੇਲਾ ਹਰ ਪੱਖੋਂ ਸਫਲ ਰਿਹਾ।

ਬਲਦੇਵ ਸਿੰਘ
ਜ਼ੋਨ ਸਕੱਤਰ, ਬਠਿੰਡਾ

### ਤਰਕਸ਼ੀਲ ਮੇਲਾ ਮੁਕਤਸਰ

ਸਥਾਨ : ਨਵੀ ਦਾਣਾ ਮੰਡੀ ਮੁਕਤਸਰ, 4 ਅਪ੍ਰੈਲ, 99
ਨਾਟਕ ਟੀਮ : ਆਰਟ ਸੈਂਟਰ ਸਮਰਾਲਾ
ਨਾਟਕ : ਸਾੜ੍ਹਸਤੀ, ਇੱਕ ਕੁਰਸੀ ਇੱਕ ਮੋਰਚਾ ਤੇ ਹਵਾ 'ਚ ਲਟਕਦੇ ਲੋਕ, ਜੰਗੀ ਰਾਮ ਦੀ ਹਵੇਲੀ
ਗੀਤ ਸੰਗੀਤ : ਲੋਕ ਸੰਗੀਤ ਮੰਡਲੀ ਜੀਦਾ
ਪ੍ਰਧਾਨਗੀ : ਸੁਰਿੰਦਰ ਕੁਮਾਰ ਵਧਵਾ
ਤਕਰੀਰ : ਸ੍ਰੀ ਰਾਜਿੰਦਰ ਭਦੌੜ
ਮੈਜਿਕ ਸ਼ੋਅ : ਜਗਦੇਵ ਰਾਮਪੁਰਾ, ਰਾਜੂ, ਅਸ਼ੋਕ, ਬਲਵਿੰਦਰ ਸਿੰਘ, ਸੁਖਮੰਦਰ ਸਿੰਘ,
ਵਿਸ਼ੇਸ਼ ਸਹਿਯੋਗ : ਪਰਮਜੀਤ ਗਿੱਲ, ਹਰਵਿੰਦਰ ਭਲਵਾਨ, ਗੁਰਤੇਜ ਸਿੰਘ, ਅਸ਼ਵਨੀ, ਮਾ. ਰਾਜਿੰਦਰਪਾਲ, ਸੋਹਣ ਸਿੰਘ, ਕੇ. ਸੀ. ਰੁਪਾਣਾ, ਤਰਸੇਮ ਲਾਲ
ਸਟੇਜ ਸੰਕਾਲਨ : ਰਾਮ ਸਵਰਨ
ਮੇਲਾ ਹਰ ਪੱਖੋਂ ਸਫਲ ਰਿਹਾ। ਮੇਲੇ ਦਾ ਸਮੁੱਚਾ ਪ੍ਰਭਵ ਚੰਗਾ ਰਿਹਾ।

ਤਰਸੇਮ ਲਾਲ, ਪ੍ਰਧਾਨ

(ਬਾਕੀ ਸਫਾ 32)

ਬੰਦਾ ਹੋਇਆ, ਜਨਾਬੇਆਲੀ। ਰਹੀ ਗੱਲ ਗਰੀਬ ਤੇ ਜ਼ਾਹਲ ਲੋਕਾਂ ਦੀ, ਉਹ ਤਾਂ ਪਿਛਲੇ-ਕਰਮਾਂ ਦਾ ਫਲ ਭੁਗਤਦੇ ਅਤੇ ਅਜਿਹੇ ਪਿਛਲੱਗੂਆਂ ਦੀ ਤੋਟ ਫਿਰ ਤੇਥੀ ਕੌਮ ਵਿੱਚ ਵੀ ਤਾਂ ਨਹੀ ਹੈ ਨਾ। ਹਜਾਰਾਂ ਸਾਲ ਪੁਰਾਣੀ ਸਾਡੀ ਸੱਭਿਅਤਾ ਅਤੇ ਮਰਿਆਦਾ ਦੀ ਗੱਲ ਤਾਂ ਕੋਈ ਸਾਥੋਂ ਸਿੱਖੇ। ਉਏ ! ਜੇ ਸੂਰ ਸ਼ਿਕਾਰ ਨਾ ਬਣਨ ਤਾਂ ਗਿਣਤੀ ਇਹਨਾਂ ਦੀ ਐਨੀ ਹੋਜੂ ਕਿ ਜੀਣਾ ਈ ਮੁਹਾਰ ਹੋ ਜਾਏਗਾ, ਤੁਹਡਾ ਤੇ ਸਾਡਾ ਸੱਭ ਦਾ।"

"ਹੂੰ, ਤੁਹਾਡਾ ਤੇ ਸਾਡਾ ਸੱਭ ਦਾ —— ਤੁਹਾਡਾ ਤੇ ਸਾਡਾ ਸੱਭ ਦਾ; ਦੂਜਾ ਦੰਦ ਪੀਹਦਾ ਬੋਲਿਆ "ਉਏ ਅਕਲ ਦੇ ਅੰਨਿਓ, ਖੁਦਾ ਦੇ ਗੁਨਾਹਗਾਰੋ, ਇਹ ਗੱਲ ਤਾਂ ਫਿਰ ਤੁਹਾਡੀ ਗਊ-ਮਾਤਾ ਉੱਤੇ ਵੀ ਪੂਰੀ ਢੁਕਦੀ ਆ। ਜੇ ਤੁਹਾਡੇ ਸ਼ਾਸਤਰਾਂ ਅਨੁਸਾਰ ਗਊ-ਘਾਤ ਨਾਲ ਬੰਦਾ ਸਿੱਧਾ ਦੋਜ਼ਖਾਂ ਨੂੰ ਜਾਂਦਾ ਹੋਵੇ ਤਾਂ ਸਾਡੀ ਜਾਤ ਦਾ ਘਾਣ ਤਾਂ ਕਦੋਂ ਦਾ ਹੋ ਜਾਂਦਾ। ਫਿਰ ਸਾਡੇ ਪਾਸੇ ਕਿਹੜੇ ਯੋਧੇ, ਦਾਨਵੀਰ, ਲੇਖਕ, ਪੀਰ-ਪੈਗੰਬਰ ਅਤੇ ਔਲੀਏ ਨੀ ਹੋਏ। ਰਹੀ ਗੱਲ ਭੁੱਖੜਾਂ, ਅਨਪੜ੍ਹਾਤੇ ਬੇ-ਅਕਲਾਂ ਦੀ, ਉਹ ਤਾਂ ਜੀ ਧੁਰੋਂ-ਲਿਖੀ ਮਕਦੀਰ ਦਾ ਸਿੱਟਾ ਹੈ। ਤੁਹਾਡੀ ਗਾਂ ਨੇ ਨਾ ਪਹਿਆਂ ਕਦੇ ਸਾਡੀ ਟੰਗ ਭੰਨੀ ਆ ਅਤੇ ਨਾਹੀਂ ਭੰਨ ਸਕਣੀ ਆ ਹੁਣ। ਕੀ ਸੀਰ ਪੀਕੇ, ਬੁੱਢੀਆਂ ਗਾਈਆਂ ਅਤੇ ਜੋਤਾਂ ਖਿੱਚਣ ਤੋਂ ਅਸਮੱਰਥ ਸਲਦਾਂ ਨੂੰ ਘਰੋ-ਦੁਰਕਾਰ ਦੇਣ ਵੇਲੇ ਤੁਹਾਡਾ ਧਰਮ ਨੀ ਡੋਲਦਾ ? ਕਿਉਂ ਡੰਡੇ ਚੁਕੀ ਦੌੜੇ ਫਿਰਦੇ ਓ ਉਹਨਾਂ ਮਗਰ ਫਿਰ।"

ਪਰ ਸੂਤਰਧਾਰ ਨੂੰ ਆਪਣੇ ਅਸਲ ਸਵਾਲ ਦਾ ਤਾਂ ਜਵਾਬ ਨਹੀਂ ਸੀ ਮਿਲ ਰਿਹਾ ਕਿਸਮਤ ਅਤੇ ਧੁਰੋਂ ਲਿਖੀ ਤਕਦੀਰ ਵਰਗੇ ਸ਼ਬਦਾਂ ਨਾਲ ਉਸਦੇ ਮੱਥੇ ਦੀਆਂ ਲਕੀਰਾਂ ਹੋਰ ਡੂੰਘੀਆਂ ਹੋ ਗਈਆਂ। ਉਸਨੂੰ ਸਮਝ ਨਹੀਂ ਸੀ ਆ ਰਹੀ ਕਿ ਇਹ ਲੋਕ ਅੱਜ ਤੱਕ ਵੀ ਕਿਉਂ ਨਹੀਂ ਸਮਝੇ ਕਿ ਇਹ ਸ਼ਬਦ ਤਾਂ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨੂੰ ਜਾਇਜ਼ ਠਹਿਰਾਉਣ ਅਤੇ ਬੇ ਇਨਸਾਫੀ ਭਰੇ ਢਾਚੇ ਦੀ ਉਮਰ ਲੰਮੇਰੀ ਕਰਨ ਵਾਲਿਆਂ ਨੇ ਆਪਣੇ ਮੁਫਾਦਾਂ ਲਈ ਖੜੇ ਹੋਏ ਨੇ। ਸੂਤਰਧਾਰ ਹੁਣ ਤੀਸਰੇ ਬੰਦੇ ਵੱਲ ਅਹੁਲਿਆ।

" ਜੀ ! ਅਸੀਂ ਤਾਂ ਦੋਵੇਂ ਈ ਖਾ ਲੈਨੇ ਆਂ ਗਾਂ ਅਤੇ ਸੂਰ ਵੀ। "ਉਸ ਗੋਰੀ ਚਮੜੀ ਵਾਲੇ ਬੰਦੇ ਨੇ, ਪਹਿਲੇ ਦੋਵਾਂ ਵੱਲ ਵੇਖਦੇ ਹੋਏ ਕਿਹਾ। " ਠੀਕ ਹੈ-ਸਾਡੀ ਧਿਰ ਵਿਚ ਵੀ ਹਰ ਤਰ੍ਹਾਂ ਦੇ ਉਚੇ-ਨੀਵੇਂ ਭੱਦਰ-ਪੁਰਸ਼ ਹੋਣਗੇ, ਪਰ ਇਨ੍ਹਾਂ ਨੂੰ ਪੁਛੋ ਕਿ, ਕੀ ਅਸੀ ਇਹਨਾਂ ਦੋਵਾਂ ਤੁ ਮੁਕਾਬਲਤਨ ਵੱਧ ਸੋਖੇ ਨੀ। ਬਹੁਤੀਆਂ ਭੌਤਿਕ ਅਤੇ ਪਦਾਰਥਿਕ ਸਹੂਲਤਾਂ ਵੀ ਅਸੀਂ ਮਾਣਦੇ ਆਂ। ਬਹੁਤੀ ਵਿਗਿਆਨਕ ਤੱਰਕੀ ਵੀ ਸਾਡੇ ਪਾਸੇ ਈ ਹੋਈ ਆ।" ਇਕ ਗਨ ਹੋਰ ਕੱਸਦਿਆਂ ਉਹ ਸੂਤਰਧਾਰ ਦੇ ਕੰਨ ਵਿਚ ਬੁੜਬੜਾਇਆ " ਸਾਡੀ ਮੁਲਖੀ ਆਉਣ ਲਈ ਲਾਲਾਂ ਸੁੱਟਦੇ ਰਹਿੰਦੇ ਨੇ ਇਹ ਸਾਰੇ। ਉਥੇ ਪਹੁੰਚੇ, ਇਹਨਾਂ ਦੇ ਬਹੁਤ ਵੈਸ਼ਨੂ-ਸ਼ਾਕਾਹਾਰੀ ਵੀ ਮੀਟ ਛੱਕਣ ਲੱਗ ਪੈਂਦੇ ਨੇ।" ਬਈ ਛੱਕਣ ਵੀ ਕਿਉਂਓ ਨਾ, ਮਜਬੂਰੀ ਜੂ ਹੋਈ, ਉਹ ਜਾਇਜ਼ ਠਹਿਰਾਉਂਦਾ ਬੋਲਿਆ "ਦਾਲਾ ਤੇ ਸਬਜ਼ੀਆਂ ਖਾਧਿਆਂ, ਦੁਅਨੀ ਨਾ ਬਚੇ, ਇਹਨਾਂ ਵਿਚਾਰਿਆਂ ਨੂੰ" ਉਹ ਸੂਤਰਧਾਰ ਦੇ ਕੰਨ ਵਿਚ ਚੀਕਿਆ "ਅਤੇ ਇੰਜ ਬਚਾਏ ਡਾਲਰਾਂ ਵਿਚੋਂ ਕੁਝ ਨੂੰ ਇਹ ਆਪਣੇ ਮੁਲਕੀ ਧਰਮ-ਕਰਮ ਦੇ ਲੇਖੇ ਵੀ ਲਾਉਂਦੇ ਨੇ "ਮਿੰਨਾ ਜਿਹਾ ਮੁਸਕਰਾਕੇ ਉਸਨੇ ਭੇਦ-ਭਰੀ ਚੁੱਪ ਵੱਟ ਲਈ।

'ਉਏ ! ਇਹੀ ਤਾਂ ਮੇਰਾ ਪ੍ਰਸ਼ਨ ਆ— ਮੇਰਾ ਸਵਾਲ।" ਸੂਤਰਧਾਰ ਨੇ ਝੂੰਜਲਾਹਨ ਨਾਲ ਕਿਹਾ। ਮੈਂ ਪੁੱਛਦਾ "ਜੇ ਗਊ ਖਾਣ ਨਾਲ ਈਸ਼ਵਰੀ ਕਰੋਪੀ ਦਾ ਕਹਿਰ ਵਾਪਰਨਾ ਹੁੰਦਾ ਤਾਂ ਮੁਸਲਮਾਨ ਤਾਂ ਕਦੋਂਦੇ ਖਤਮ ਹੋ ਗਏ ਹੁੰਦੇ ਅਤੇ ਜੇ ਫਿਰ ਸੂਰ ਖਾਧਿਆਂ ਨਰਕੀਵਾਸਾ ਹੋਣਾ ਹੁੰਦਾ ਤਾਂ ਹਿੰਦੂ-ਜਾਤ ਤਾਂ ਦਾ ਕਦੋਂ ਕੀ ਹੋ ਗਈ ਹੁੰਦੀ, ਰਾਨ-ਨਾਮ ਸੱਤ। ਪਰ ਈਸਾਈ ਤਾਂ ਦੋਵਾਂ ਨੂੰ ਈ ਛੱਥ ਜਾਂਦੈ। ਉਹ ਵੱਧ ਸੋਖਾ ਕਿਓ ? " ਉਹ ਉਦਾਸ ਸੁਰ ਵਿੱਚ ਬੋਲਿਆ ' ਪਰ ਮੇਰਾ ਸਵਾਲ ਤਾਂ ਅਜੇ ਵੀ ਖੜਾ ਹੈ, ਤੁਹਾਡੇ ਸੱਭ ਸਾਹਮਣੇ। ਦੇਵੇਗਾ ਕੋਈ ਜਵਾਬ, ਤੁਹਾਡੇ ਸਾਰਿਆਂ ਵਿੱਚੋਂ ਸੂਤਰਧਾਰ ਫਿਰ ਮੁਖਤਿਬ ਹੋਇਆ, ਪਰ ਉਹ ਤਿੰਨੋ ਤਾਂ ਉਥੋਂ ਖਿਸਕ ਚੁੱਕੇ ਸਨ ਪਰ ਸਵਾਲ ਫਿਰ ਖਲਾਅ ਵਿੱਚ ਗੂੰਜ ਰਿਹਾ ਸੀ "ਦੇਵੇਗਾ ਕੋਈ ਜਵਾਬ, ਤੁਹਾਡੇ ਸਾਰਿਆਂ ਵਿਚੋਂ—"।



# ਹੱਡ ਬੀਤੀਆਂ

## ਪ੍ਰੇਤ ਆਤਮਾ ਵਾਲਾ ਘਰ

*ਜਸਬੀਰ ਸਿੰਘ ਸੰਧੂ*
*ਜਲੰਧਰ*

ਨੀ ਭੈਣੇ, ਮਾਹਟਰ (ਮਾਸਟਰ) ਠੀਕ ਨਹੀ ਰਹਿੰਦਾ। ਹਾਂ, ਭੈਣ ਸੰਤੀਏ ਬੜਾ ਰੋਕਿਆ ਸੀ ਬਈ ਵੀਰ, "ਤੂੰ ਇਹ ਮਕਾਨ ਨਾ ਲੈ, ਇੱਥੇ ਅਣਹੋਣੀ ਤੇ ਅਣਹੋਣੀ ਚੜੀ ਪਈ ਰਹਿੰਦੀ ਏ। ਐਵੇਂ ਤੇ ਨਹੀ ਲੋਕ ਕਹਿੰਦੇ ਕਿ ਭਰ ਜਵਾਨੀ ਵਿਚ ਮਰਨ ਵਾਲਿਆ ਦੀ ਪ੍ਰੇਤ ਆਤਮਾ ਘਰ ਅਤੇ ਆਲੇ-ਦੁਆਲੇ ਹੀ ਘੁੰਮਦੀ ਰਹਿੰਦੀ ਹੈ। ਮੈਂ ਤਾਂ ਭੈਣੇ ਇਹ ਵੀ ਦੱਸਿਆ ਸੀ ਕਿ ਇਹ ਘਰ ਸੇਰ ਮੁੱਖਾ ਹੈ, ਪਰ ਮਾਹਟਰ ਮੰਨਿਆ ਨਹੀ। "ਜਦੋਂ ਵੀ ਕੋਈ ਪਿੰਡ ਦਾ ਬੰਦਾ' ਜਾਂ ਔਰਤ ਮੈਨੂੰ ਮਿਲਦਾ ਤਾਂ ਇਹੋ ਹਮਦਰਦੀ ਪ੍ਰਗਟ ਕਰਦਾ, ਪੁੱਛ ਦੇ, ਕਿ ਸੁਣਾਓ ਸਿਹਤ ਠੀਕ ਰਹਿੰਦੀ ਆ। ਮੈਂ ਉਹਨਾਂ ਦੀ ਇਸ ਗੱਲ ਤੇ ਹੈਰਾਨ ਵੀ ਹੁੰਦਾ, ਪਰ ਹੱਸ ਕੇ ਜ਼ਵਾਬ ਦਿੰਦਾ ਬਈ ਮੈਂ ਹੱਟਾ-ਕੱਟਾ ਤੁਹਾਡੇ ਸਾਹਮਣੇ ਆਂ, ਮੈਨੂੰ ਕੀ ਹੋਇਆ। ਜੇ ਮੈਂ ਠੀਕ ਨਾ ਹੁੰਦਾ ਤਾਂ ਤੁਰਿਆ ਨਾ ਫਿਰਦਾ ਜਰੂਰ ਕਿਸੇ ਹਸਪਤਾਲ ਦੀ ਨੁੱਕਰ ਮੱਲੀ ਹੁੰਦੀ। ਪਰ ਜਦੋਂ ਮੈਂ ਕਿਤੇ ਇਕਾਂਤ ਹੁੰਦਾ ਤਾਂ ਇਹ ਸੋਚਣ ਲਈ ਮਜਬੂਰ ਹੋ ਜਾਂਦਾ ਕਿ ਆਖਰ ਹਰ ਬੰਦਾ ਇਹੀ ਡਾਇਲਾਗ ਕਿਉਂ ਬੋਲਦਾ ਹੈ ? ਇਹਨਾਂ ਦਾ ਅਸਲ ਮਨੋਰਥ ਕੀ ਹੈ ? ਲੋਕ ਇਹੋ ਜਿਹੇ ਸੁਆਲ ਕਿਉਂ ਮੈਨੂੰ ਜਾਂ ਮੇਰੇ ਪ੍ਰੀਵਾਰ ਨੂੰ ਕਰਦੇ ਹਨ ? 18,000 ਦੀ ਅਬਾਦੀ ਵਾਲੇ ਪਿੰਡ ਜਮਸ਼ੇਰ (ਜਲੰਧਰ) ਵਿੱਚ ਜੰਗਲ ਦੀ ਅੱਗ ਵਾਂਗ ਫੈਲੀ ਇਸ ਅਫਵਾਹ ਨੇ ਇਕ ਦਿਨ ਸਿਰ ਆ ਹੀ ਕੱਢਿਆ। ਜਦੋਂ ਮੇਰੇ ਇਕ ਅਜ਼ੀਜ਼ ਨੇ ਦੱਸਿਆ ਕਿ ਫਲਾਣਾ ਸ਼ਖਸ਼ ਇਹ ਮਕਾਨ ਤੇਰੇ ਵਾਲਾ ਖ੍ਰੀਦਣਾ ਚਾਹੁੰਦਾ ਸੀ, ਪਰ ਉਸਦੀ ਬਾਜ਼ ਅੱਖ ਉਦੋਂ ਮਾਤ ਖਾ ਗਈ, ਜਦੋਂ ਤੁਹਾਡਾ ਪੱਕਾ ਸੌਦਾ ਇਸ ਘਰ ਦੀ ਮਾਲਕਣ ਨਾਲ ਤਹਿ ਹੋ ਗਿਆ। ਸਾਰੀ ਅਫਵਾਹ ਦੇ ਪਿਛੋਕੜ ਦੀ ਜਾਂਚ ਕਰਨ ਤੋਂ ਬਾਅਦ ਇਹ ਪਤਾ ਲੱਗਾ ਕਿ ਇਸ ਮਕਾਨ ਵਿੱਚ ਇਕ ਨੌਜਵਾਨ ਜੋ ਆਪਣੀ ਬਿਰਧ ਮਾਂ ਨਾਲ ਰਹਿੰਦਾ ਸੀ ਕੁੱਝ ਸਮੇਂ ਤੋਂ ਬੁਰੀ ਸੰਗਤ ਕਾਰਨ ਗਲਤ ਰਾਹਾਂ ਤੇ ਭਟਕ ਚੁੱਕਾ ਸੀ। ਪੁਲਿਸ ਦੀ ਮਾਰ ਤੋਂ ਤੋਬਾ ਕਰਕੇ ਅਜੇ ਵਿਦੇਸ਼ ਜਾਣ ਦੀ ਤਿਆਰੀ ਵਿਚ ਉਸਦਾ ਇਕ ਦਿਨ ਹੀ ਰਹਿ ਗਿਆ ਸੀ ਕਿ ਤੈਸ਼ 'ਚ ਆਏ ਨੇ, ਇਕ ਗੁਆਂਢੀ ਕਿਰਾਏਦਾਰ ਦਾ ਸਿਰ ਪਾੜ ਦਿੱਤਾ। ਪਰ ਠੀਕ 24 ਘੰਟੇ ਅੰਦਰ ਬਿਜਲੀ ਦੀ ਨੰਗੀ ਤਾਰ ਨੇ ਆਪਣੀ ਹੀ ਧਰਤੀ ਤੇ ਉਸਦਾ ਅੰਤਮ ਸਾਹ ਖਿੱਚ ਲਿਆ। ਬਾਪ ਵੀ 10 ਕੁ ਸਾਲ ਪਹਿਲਾਂ ਇਕ ਸੜਕ ਹਾਦਸੇ ਨੇ ਦਬੋਚ ਲਿਆ।

ਇਕੋ ਇਕ ਪੁੱਤ ਵੀ ਨਾ ਰਹਿਣ ਕਾਰਨ, ਬੁੱਢੀ ਮਾਂ ਇਹ ਮਕਾਨ ਵੇਚ ਕੇ, ਆਪਣੇ ਪੇਕੇ ਘਰ ਜਾ ਵੱਸਣਾ ਚਾਹੁੰਦੀ ਸੀ ।

ਪਰ ਇਸ ਮਕਾਨ ਨੂੰ ਖਰੀਦਣ ਵਾਲਿਆਂ ਚਾਹਵਾਨਾਂ ਨੇ ਸਾਡੇ ਮਕਾਨ ਪ੍ਰਤੀ ਗਲਤ ਅਫਵਾਹਾਂ ਫੈਲਾ ਕੇ, ਸਾਨੂੰ ਦਿਨੇ ਹੀ ਡਰਾਉਣੇ ਸੁਪਨੇ ਵਿਖਾਉਣੇ ਸ਼ੁਰੂ ਕਰ ਦਿੱਤੇ ਸਨ। ਆਖਰ ਮੈਂ ਉਹਨਾਂ ਲੋਕਾਂ ਨੂੰ ਸਮਝਾਉਣ ਦਾ ਜਤਨ ਕਰਦਾ ਰਿਹਾ ਹਾਂ ਕਿ ਕੋਈ ਐਸਾ ਘਰ ਨਹੀ ਜਿੱਥੇ ਜਨਮ ਮਰਨ ਨਹੀ ਹੁੰਦਾ। ਭੂਤ-ਪ੍ਰੇਤ ਤਾਂ ਲੋਕਾਂ ਦੇ ਨਿੱਜ-ਸੁਆਰਥਾਂ ਦਾ ਫੈਲਾਇਆ ਹੋਇਆ ਜਾਲ ਹੈ। ਇਹ ਸਿਰਫ ਮਾਨਸਿਕ ਵਹਿਮ ਹੈ ਹਰ ਭੂਤ-ਪ੍ਰੇਤ ਪਿੱਛੇ ਆਖਰ ਸ਼ੈਤਾਨੀ ਦਿਮਾਗ ਦੀ ਸੋਚ ਹੀ ਨਿਕਲਦੀ ਹੈ।

## ਡੇਰਾ ਬਾਬਾ ਵੱਡਭਾਗ ਸਿੰਘ

*ਕੁਲਵਿੰਦਰ ਸੰਧੂ (ਪਤਰਕਾਰ)ਖਿਆਲਾ ਕਲਾਂ*

ਹਰ ਸਾਲ ਹੋਲੀ ਦੇ ਤਿਉਹਾਰ ਤੇ ਡੇਰਾ ਬਾਬਾ ਵੱਡਭਾਗ ਸਿੰਘ ਵਿਖੇ ਭਾਰੀ ਜੋੜ ਮੇਲਾ ਲੱਗਦਾ ਹੈ। ਜੋੜ ਮੇਲੇ ਸਭ ਮਜ਼ਬਾਂ ਤੋਂ ਉਪਰ ਉਠ ਕੇ ਮਨੁੱਖੀ ਸਾਂਝ ਪੈਦਾ ਕਰਦੇ ਹਨ ਤੇ ਪਵਿੱਤਰ ਹੁੰਦੇ ਹਨ ਮਨੁੱਖ ਰੋਜ਼ਮਰਾ ਦੀਆਂ ਉਲਝਣਾ ਭਰੀ ਜ਼ਿੰਦਗੀ ਨੂੰ ਨਫਰਤ ਕਰਨ ਲੱਗ ਪੈਂਦਾ ਹੈ ਇਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਮਨੁੱਖ ਮੇਲੇ ਵੇਖਣ ਤੁਰ ਪਿਆ।

ਮੈਂ ਤਾਂ ਮਨ ਨੂੰ ਖੁਸ਼ ਕਰਨ ਲਈ ਘਰੋਂ ਨਿੱਕਲਿਆ ਸਾਂ, ਪਰ ਡੇਰਾ ਸਾਹਿਬ ਵਿੱਚ ਜੋ ਵੇਖਿਆ, ਉਸ ਨੂੰ ਵੇਖਣ ਉਪਰੰਤ ਮਨ ਵਿਚ ਬਹੁਤ ਸਵਾਲ ਉਤਪੰਨ ਹੋਏ। ਜਦੋਂ ਮੈਂ ਸਾਥੀਆਂ ਨਾਲ ਡੇਰਾ ਵੱਡਭਾਗ ਸਿੰਘ ਪਹੁੰਚਿਆ ਤਾਂ ਉਥੇ ਲੋਕਾਂ ਦੀ ਮਾੜੀ ਹਾਲਤ ਨੂੰ ਵੇਖ ਕੇ ਮਨ ਬਹੁਤ ਦੁਖੀ ਹੋਇਆ। ਤੰਬੂਆਂ ਦੇ ਲਾਗੇ ਹੀ ਲੋਕਾਂ ਨੇ ਲੈਟਰੀਨਾ ਬਣਾਈਆਂ ਹੋਈਆਂ, ਪਾਣੀ ਵੀ ਇੰਨਾਂ ਗੰਦਾ ਕਿ ਪੀਣਾ ਤਾਂ ਦੂਰ ਦੀ ਗੱਲ ਵੇਖਣ ਨੂੰ ਵੀ ਜੀਅ ਨਹੀ ਕਰਦਾ। ਉਸ ਪਾਣੀ ਨਾਲੋਂ ਤਾਂ ਨਹਿਰ ਦਾ ਪਾਣੀ ਵੀ ਚੰਗਾ ਹੁੰਦਾ ਹੈ।

ਅੱਗੇ ਤੁਰ ਕੇ ਅਸੀ ਧੌਲੀ ਧਾਰ ਗਏ ਉਥੋਂ ਦਾ ਸੀਨ ਕਿਸੇ ਬਲਿਊ ਫਿਲਮ ਤੋਂ ਘੱਟ ਨਹੀ ਸੀ ਨੌਜਵਾਨ ਲੜਕੀਆਂ ਨੂੰ ਅੰਧ-ਵਿਸ਼ਵਾਸ਼ੀ ਲੋਕ ਅਲਫ਼ ਨੰਗੀਆਂ ਕਰਕੇ ਪਵਿੱਤਰ ਧੌਲੀ ਧਾਰ (ਨਰਕ) ਥੱਲੇ ਇਸ਼ਨਾਨ ਕਰਵਾ ਰਹੇ ਸਨ। ਉਥੋਂ ਮਨਚਲੇ ਨੌਜਵਾਨ ਲੜਕੀਆਂ ਨੂੰ ਚੂੰਢੀ-ਧੱਫਾ ਤੇ ਛੇੜ-ਛਾੜ ਵੀ ਆਮ ਹੀ ਕਰ ਰਹੇ ਸਨ। ਇਸ ਤਮਾਸ਼ੇ ਨੂੰ ਵੇਖਣ ਦੇ ਬਾਵਜੂਦ ਵੀ ਨੌਜਵਾਨ ਲੜਕੀਆਂ ਨੂੰ ਆਪ ਵਾਲਾਂ ਤੋਂ ਫੜਕੇ ਧੌਲੀ-ਧਾਰ ਥੱਲੇ ਜ਼ਬਰਦਸਤੀ ਲਿਜਾ ਰਹੇ ਸਨ। ਇਸ ਤਮਾਸ਼ੇ ਬਾਰੇ ਜਦੋਂ ਮੈਂ ਮੰਦਰ ਦੇ ਪੁਜਾਰੀ ਨੂੰ ਪੁੱਛਿਆ ਕਿ ਇਹ ਸਭ ਕੀ ਹੋ ਰਿਹਾ ਹੈ ? ਤਾਂ ਪੁਜਾਰੀ ਦਾ ਜਵਾਬ ਸੀ ਕਿ ਜੋ ਪਵਿੱਤਰ ਧੌਲੀ-ਧਾਰ ਥੱਲੇ ਇਸ਼ਨਾਨ ਕਰ ਲਵੇਗਾ "ਉਸ ਨੂੰ ਭੂਤਾਂ ਤੋਂ ਛੁਟਕਾਰਾ ਮਿਲ ਜਾਵੇ ਗਾ" ਜਦੋਂ ਮੈਂ ਸਵਾਲ ਕੀਤਾ ਕਿ ਭੂਤਾਂ ਤਾਂ ਹੁੰਦੀਆਂ ਨਹੀ ? ਤਾਂ ਪੁਜਾਰੀ ਕਹਿਣ ਲੱਗਾ "ਹੁੰਦੀਆਂ ਕਿਉਂ ਨਹੀ, ਸ੍ਰੀ ਗੁਰੂ ਗੋਬਿੰਦ ਸਿੰਘ ਨੇ ਬਾਬਾ ਜੀ ਨੂੰ ਵਰ ਦਿੱਤਾ ਸੀ ਕਿ ਭੂਤਾਂ ਤੇਰੇ ਦਰ ਤੇ ਆਉਣ ਤੇ ਭੱਜ ਜਾਇਆ ਕਰਨਗੀਆਂ। ਜਦੋਂ ਪੁਜਾਰੀ ਨੂੰ ਮੈਂ ਇਹ ਜਾਣਕਾਰੀ ਦਿੱਤੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਬਾਬਾ ਜੀ ਤਾਂ 1708 ਈ: ਵਿੱਚ ਹੀ ਜੋਤੀ-ਜੋਤ ਸਮਾ ਗਏ ਸਨ ਤੇ ਬਾਬੇ ਤੁਹਾਡੇ ਦਾ ਜਨਮ 1715 ਈ: ਵਿੱਚ ਹੋਇਆ। ਸਿਰਫ਼ ਇੱਕੋ ਸ਼ਾਦੀ 'ਚੋਂ ਇੱਕ ਕੁੜੀ ਹੋਈ ਸੀ ਤਾਂ ਪੁਜਾਰੀ ਮੈਨੂੰ ਟੁੱਟ ਦੇ ਪਿਆ ਤੇ ਕਹਿਣ ਲੱਗਾ "ਜਾਵੇਂਗਾ ਕਿ ਪੁਲਸ ਮੰਗਵਾਵਾਂ ? ਮੈਂ ਕਿਹਾ ਬਾਬਾ ਜੀ ਮੈਂ ਪੱਤਰਕਾਰ ਹਾਂ ਤੇ ਤੁਹਾਡੀ ਇੱਕ ਫੋਟੋ ਲੈਣੀ ਚਾਹੁੰਦਾ ਹਾਂ ਤੇ ਬਾਬਾ ਕਹਿਣ ਲੱਗਾ ਪੱਤਰਕਾਰ ਸਾਹਿਬ ਗਲਤੀ ਹੋ ਗਈ ਵੇਖਿਓ ਕਿਤੇ ਇਹ ਅਖਬਾਰ ਤੇ ਨਾ ਛਾਪ ਦੇਣਾ ਇਹੋ ਜਿਹੇ ਪਾਖੰਡਾਂ ਨੂੰ ਖਤਮ ਕਰਨ ਲਈ ਲੋਕਾਂ ਨੂੰ ਜਾਗਰਿਤ ਕਰਨ ਦੀ ਲੋੜ ਹੈ ਤਾਂ ਕਿ ਉਸਾਰੂ ਸਮਾਜ ਦੀ ਸਿਰਜਨਾ ਹੋ ਸਕੇ।

**ਤਰਕਸ਼ੀਲ ਭਵਨ ਸਹਾਇਤਾ**

1. ਭਾਈ ਰੂਪਾ ਇਕਾਈ 400 ਰੁਪਏ
2. ਦੇਵੀਗੜ੍ਹ ਇਕਾਈ 1000 ਰੁਪਏ

# ਭਨਿਆਰਾ ਵਾਲੇ ਬਾਬੇ ਦਾ ਪਾਖੰਡ

ਗੱਲ ਮਈ 95 ਦੀ ਹੈ। ਬਾਬਾ ਪਿਆਰਾ ਸਿੰਘ ਭਨਿਆਰਾ ਵਾਲਾ ਅੰਧ-ਵਿਸ਼ਵਾਸ਼ੀ ਲੋਕਾਂ ਵਿੱਚ ਆਪਣੇ ਪਾਖੰਡਾਂ ਕਾਰਨ ਮਸ਼ਹੂਰ ਸੀ। ਸਾਡੇ ਪਿੰਡ ਦੇ ਵੀ ਕਈ ਅਨਪੜ੍ਹ-ਲਾਚਾਰ ਅਤੇ ਅੰਧਵਿਸ਼ਵਾਸ਼ੀ ਸ਼ਰਧਾਲੂ ਸਨ। ਜੋ ਕਿ ਹਰ ਨਿੱਕੀ-ਮੋਟੀ ਬਿਮਾਰੀ ਲਈ ਵੀ ਬਾਬੇ ਦੇ ਦਰ ਦੀ ਜਾਂ ਘੰਟੀ ਖੜਕਾਉਂਦੇ ਸਨ। ਮੇਰੀ ਮਾਸੀ ਤੇ ਮਾਸੀ ਦੀ ਲੜਕੀ ਪਿੰਕੀ ਜੋ ਕਿ ਕਿਸੇ ਲਾ-ਇਲਾਜ ਬੀਮਾਰੀ ਦੀ ਸ਼ਿਕਾਰ ਸੀ। ਕਿਸੇ ਡਾ. ਕੋਲੋਂ ਇਥੋਂ ਤੱਕ P.G.I. ਚੰਡੀਗੜ੍ਹ ਅਤੇ ਮੈਡੀਕਲ ਕਾਲਜ ਦਿੱਲੀ ਨੇ ਵੀ ਉਸ ਦੀ ਬੀਮਾਰੀ ਬਾਰੇ ਦੱਸ ਦਿੱਤਾ ਸੀ। ਅਤੇ ਉਸ ਦੀ ਮੌਤ ਸਾਲ-ਛੇ ਮਹੀਨੇ ਵਿੱਚ ਯਕੀਨੀ ਸੀ। ਇੱਕ ਹੋਰ ਮਰੀਜ਼ ਇੱਕ 60-70 ਸਾਲ ਦੀ ਬਜ਼ੁਰਗ ਸੀ।ਜੋ ਕਿ ਬੁਢਾਪੇ ਕਾਰਨ ਕਈ ਬੀਮਾਰੀਆਂ ਦੀ ਮਰੀਜ ਸੀ। ਇਹ ਦੋਨੋਂ ਮਰੀਜ ਮਹੀਨੇ ਵਿੱਚ ਘੱਟੋ-ਘੱਟ 1 ਵਾਰ ਬਾਬੇ ਦੇ ਜ਼ਰੂਰ ਜਾਂਦੇ ਸਨ। ਇੱਕ ਦਿਨ ਬਾਬੇ ਦੇ ਢੋਂਗ ਦੇਖਣ ਲਈ ਮੈਂ ਵੀ ਆਪਣੇ ਛੋਟੇ ਭਰਾ ਨੂੰ ਨਾਲ ਲੈ ਕੇ ਉਹਨਾ ਨਾਲ ਚਲਾ ਗਿਆ। ਸ਼ਨਿਚਰਵਾਰ ਸ਼ਾਮੀ ਅਸੀ ਬਾਬੇ ਦੇ ਡੇਰੇ ਪਹੁੰਚ ਗਏ। ਬਹੁਤ ਲੋਕ ਬਾਬੇ ਦੇ ਡੇਰੇ ਪੁਹੰਚੇ ਹੋਏ ਸਨ। ਇੱਕ ਤਿੰਨ ਫੁੱਟ ਡੂੰਘੀ ਖਾਈ ਵਿੱਚ ਗੰਦਾ ਪਾਣੀ ਭਰਿਆ ਹੋਇਆ ਸੀ। ਜਿਸ ਵਿੱਚ ਹਰ ਸ਼ਰਧਾਲੂ ਨੂੰ ਨਹਾ ਕੇ ਪਵਿਤਰ ਹੋਣ ਲਈ ਕਿਹਾ ਜਾਂਦਾ ਸੀ। ਉਸ ਤੋਂ ਬਾਦ ਬਾਬੇ ਨੇ ਇੱਕ ਛੋਟਾ ਜਿਹਾ ਕਮਰਾ ਜੋ ਹਰ ਪਾਸੇ ਤੋਂ ਬੰਦ ਸੀ ਅਤੇ ਅੰਦਰ ਦੇਖਣ ਲਈ ਸ਼ੀਸ਼ੇ ਲੱਗੇ ਹੋਏ ਸਨ। ਕਿਸੇ ਤਰੀਕੇ ਨਾਲ ਉਸ ਬੰਦ ਕਮਰੇ ਵਿੱਚੋਂ ਪਾਣੀ ਬਾਹਰ ਇੱਕ ਖੁਲੀ ਟੈਂਕੀ ਵਿੱਚ ਆਉਂਦਾ ਸੀ। ਜੋ ਕਿ ਪਵਿਤਰ ਪਾਣੀ ਮੰਨਿਆਂ ਜਾਂਦਾ ਸੀ। ਪੀਣ ਲਈ ਦਿੱਤਾ ਜਾਂਦਾ।

ਉਸ ਕਮਰੇ ਦੇ ਇੱਕ ਪਾਸੇ ਦੀਵਾਰ ਤੇ ਇੱਕ ਵੱਡਾ ਸੰਗਮਰਮਰ ਪੱਥਰ ਲੱਗਿਆ ਸੀ। ਜਿਸ ਤੇ ਲਿਖਿਆ ਹੋਇਆ ਸੀ। "ਲੋਕੀ ਮੇਰੇ ਬਾਰੇ ਕਹਿੰਦੇ ਹਨ ਕਿ ਮੈਂ ਦੂਜਾ ਵਿਆਹ ਕਰਵਾ ਲਿਆ ਹੈ। ਓ ਮੈਂ ਇਥੇ 20 ਫੁਟ ਉਤੇ ਪਾਣੀ ਕੱਢ ਦਿੱਤਾ ਹੈ। ਜੇ ਕੋਈ ਹੈ ਤਾਂ ਮੈਨੂੰ ਇਥੇ 50 ਫੁਟ ਉਤੇ ਵੀ ਪਾਣੀ ਕੱਢ ਕਿ ਦਿਖਾਏ ਤੇ ਉਹ ਵੀ ਦੂਜਾ ਵਿਆਹ ਕਰਵਾ ਲਏ।" ਸੁਣਨ ਵਿੱਚ ਆਇਆ ਹੈ ਕਿ ਇਹ ਪਾਖੰਡ ਬਾਬੇ ਨੇ ਉਸ ਸਮੇਂ ਰਚਿਆ ਜਦੋਂ ਉਸਨੇ ਆਪਣੀ ਪਹਿਲੀ ਪਤਨੀ ਜਿੰਦਾ ਹੁੰਦੇ ਹੋਏ ਵੀ ਆਪਣੀ ਕਿਸੇ ਸਰਧਾਲੂ ਕੁੜੀ ਨਾਲ ਵਿਆਹ ਕਰਵਾ ਲਿਆ ਸੀ। ਜਿਸ ਕਾਰਨ ਬਾਬੇ ਦੀ ਬਦਨਾਮੀ ਹੋਣ ਦਾ ਡਰ ਪੈਦਾ ਹੋ ਗਿਆ। ਇਸ ਗੱਲ ਦਾ ਪ੍ਰਚਾਰ ਉਸ ਦੇ ਚਮਚਿਆਂ ਨੇ ਕਈ ਤਰੀਕਿਆਂ ਨਾਲ ਕੀਤਾ। ਇਥੋਂ ਤੱਕ ਵੀ ਕਿ ਉਸ ਪ੍ਰਚਾਰ ਨੂੰ ਆਡੀਓ ਅਤੇ ਵੀਡੀਓ ਕੈਸਟਾਂ ਵਿੱਚ ਗਾਣੇ ਗਾ ਕੇ ਕੀਤਾ। ਕਿ ਬਾਬੇ ਨੇ ਹੱਥ ਮਾਰ ਕੇ ਪਾਣੀ ਧਰਤੀ ਵਿੱਚੋਂ ਕੱਢ ਦਿੱਤਾ।

ਇਸ ਤੋਂ ਇਲਾਵਾ ਬਾਬੇ ਨੇ ਪੈਸੇ ਕਮਾਉਣ ਲਈ ਇੱਕ ਧਾਰਮਿਕ ਗ੍ਰੰਥ ਕਮਰੇ ਵਿੱਚ ਰੱਖਿਆ ਹੋਇਆ ਸੀ। ਅਤੇ ਲਗਭਗ 10-12-, 5-5 ਇੱਟਾਂ ਦੇ ਮੰਦਿਰ ਬਣਵਾਏ ਹੋਏ ਸਨ। ਇਥੋਂ ਤੱਕ ਵੀ ਕਿ ਜਿਥੇ ਬਾਬਾ ਬੈਠਦਾ ਸੀ ਜਾਂ ਪੂਜਾ ਕਰਦਾ ਹੁੰਦਾ ਸੀ। ਉਸ ਥਾਂ ਵੀ ਅਗਿਆਨੀ ਲੋਕ ਰੁਪਈਆਂ ਦਾ ਢੇਰ ਲਗਾ ਦਿੰਦੇ ਸਨ।

ਸ਼ਾਮੀ ਲਗਭਗ 8 ਵਜੇ ਬਾਬਾ ਜੀ ਨੇ ਦੀਵਾਨ ਸਜਾਉਣਾ ਸੀ ਅਤੇ ਲੋਕਾਂ ਦੇ ਦੁੱਖ ਤਕਲੀਫ ਦੂਰ ਕਰਨੇ ਸਨ। ਭੀੜ ਜਿਆਦਾ ਹੋਣ ਕਾਰਨ ਸਾਡਾ ਨੰਬਰ ਦੇਰ ਬਾਅਦ ਆਉਣਾ ਸੀ। ਅਸੀ ਆਪਣੀ ਪਹਿਲਾਂ ਬਣਾਈ ਯੋਜਨਾ ਅਨੁਸਾਰ ਉਚੀ-ਉਚੀ ਆਪਣਾ ਦੁੱਖ ਰੋ ਕੇ ਬਾਬੇ ਨੂੰ ਦੱਸਣਾਂ ਸੀ ਤਾਂ ਕਿ ਸਾਡਾ ਜਿਆਦਾ ਸਮਾਂ ਭੀੜ ਵਿੱਚ ਖਰਾਬ ਨਾ ਹੋਏ। ਬਾਬਾ ਜੀ ਕੁਝ ਸਮੇਂ ਬਾਦ ਘੋੜੇ ਉਤੇ ਸਵਾਰ ਹੋ ਕੇ ਆਏ। ਲੋਕ ਉਹਨਾਂ ਦੇ ਪੈਰਾਂ ਵਿੱਚ ਮੱਥੇ ਟੇਕਣ ਲਗ ਪਏ। ਬਾਬਾ ਜੀ ਸੱਭ ਨੂੰ ਅਸ਼ੀਰਵਾਦ ਦਿੰਦੇ ਹੋਏ ਆਪਣੀ ਚੌਂਕੀ ਉਤੇ ਬੈਠ ਗਏ। ਸੰਗਤਾਂ ਨੂੰ ਉਹਨਾ ਦੀਆਂ ਤਕਲੀਫਾਂ ਬਾਰੇ ਪੁੱਛਣ ਲਗੇ। ਅਸੀ ਆਪਣੀ ਯੋਜਨਾ ਮੁਤਾਬਿਕ ਆਪਣਾ ਦੁੱਖ ਰੋ-ਰੋ ਕੇ ਉਚੀ ਅਵਾਜ ਵਿੱਚ ਬਾਬਾ ਜੀ ਨੂੰ ਦੱਸਣ ਲੱਗ ਪਏ। ਬਾਬਾ ਜੀ ਨੇ ਸਾਡਾ ਸ਼ੋਰ ਸੁਣ ਕੇ ਅੱਗੇ ਬੁਲਾਇਆ "ਕੌਣ ਹੈ ? ਅੱਗੇ ਆ ਕੇ ਦੱਸੋ।" ਅਸੀ ਸਭ ਨੇ ਜਾ ਕੇ ਬਾਬਾ ਜੀ ਨੂੰ ਮੱਥਾ ਟੇਕਿਆ। ਬਾਬਾ ਜੀ ਨੇ ਪੁਛਿਆ, ਕਿਥੋਂ ਆਏ ਹੋ ? ਮੈਂ ਕਿਹਾ ਬਾਬਾ ਜੀ ਮੋਹਾਲੀ ਤੋਂ। ਮੌਸਮ ਖਰਾਬ ਸੀ। ਬਾਬਾ ਜੀ ਨੇ ਪੁਛਿਆ ਇਥੇ ਕਿਸ ਤਰੀਕੇ ਨਾਲ ਪਹੁੰਚੇ ? ਮੈਂ ਕਿਹਾ ਬਾਬਾ ਜੀ ਅਸੀ ਟੈਕਸੀ ਕਿਰਾਏ ਤੇ ਲੈ ਕੇ ਆਏ ਹਾਂ। ਤਾਂ ਉਸ ਨੇ ਸਾਨੂੰ ਆਪਣਾ ਦੁੱਖੜਾ ਸੁਨਾਉਣ ਲਈ ਕਿਹਾ। ਸੱਭ ਤੋਂ ਪਹਿਲਾਂ ਮੇਰੀ ਮਾਸੀ ਜੀ ਸ਼ੁਰੂ ਹੋ ਗਏ। ਬਾਬਾ ਜੀ ਮੇਰੀ ਧੀ ਜੋ ਕਈ ਸਾਲਾਂ ਤੋਂ ਬੀਮਾਰ ਹੈ। ਬਹੁਤ ਡਾਕਟਰਾਂ ਨੂੰ, ਸਿਆਣਿਆਂ ਨੂੰ ਦਿਖਾਈਆ ਪਰ ਠੀਕ ਨਹੀ ਹੋਈ। ਤੁਹਾਡੇ ਕੋਲ ਆਖਰੀ ਉਮੀਦ ਲੈਕੇ ਆਏ ਹਾਂ।ਇੰਨਾ ਸੁਣਦੇ ਹੀ ਬਾਬੇ ਨੇ ਅੱਖਾਂ ਬੰਦ ਕੀਤੀਆਂ। ਹੱਥ ਉਪਰ ਚੱਕ ਕੇ ਆਸ਼ੀਰਵਾਦ ਦਿੱਤਾ ਤੇ ਕਿਹਾ ਬੀਬੀ, "ਇਹ ਬਿਲਕੁਲ ਠੀਕ ਹੋ ਜੂ, ਫਿਕਰ ਨਾ ਕਰ, ਰੱਬ ਭਲੀ ਕਰੂ, ਤੂੰ ਇਹਨੂੰ ਨਾਲ ਲੈ ਕੇ ਇਥੇ ਪੰਜ ਚੌਂਕੀਆਂ ਭਰੀਂ।

ਇਸ ਤੋਂ ਬਾਦ ਸਾਡੇ ਨਾਲ ਗਈ ਦੂਜੀ ਮਰੀਜ ਉਸ ਬਜ਼ੁਰਗ ਔਰਤ ਨੂੰ ਵੀ ਉਸ ਨੇ ਆਸ਼ੀਰਵਾਦ ਦਿੱਤਾ ਤੇ ਠੀਕ ਕਰਨ ਦਾ ਦਾਅਵਾ ਕੀਤਾ।

ਫਿਰ ਆ ਗਈ ਮੇਰੀ ਵਾਰੀ।ਮੈਂ ਆਪਣੇ ਛੋਟੇ ਭਰਾ ਅਤੇ ਮਾਸੀ ਨੂੰ ਨਾਲ ਲੈ ਕੇ ਮੱਥਾ ਟੇਕਿਆ।ਮੈਂ ਆਪਣੇ ਛੋਟੇ ਭਰਾ ਬੀਮਾਰ ਹੋਣ ਦਾ ਡਰਾਮਾਂ ਕਰ ਰਿਹਾ ਸੀ। ਬਾਬੇ ਨੇ ਪੁਛਿਆ, ਬੀਬੀ ਇਹ ਨੂੰ ਕੀ ਤਕਲੀਫ ਐ ? ਅਸੀ ਝੂਠ ਬੋਲਣਾ ਸੀ। ਇਸ ਲਈ ਉਹ ਡਰਦੀ ਹੋਈ ਹੱਥ ਜੋੜ ਕੇ ਬੋਲੀ, "ਬਾਬਾ ਜੀ ਸਾਡਾ ਇਹ ਮੁੰਡਾ ਕਿਸੇ ਨੇ ਚੱਕ ਲਿਆ ਤਾਂ ਕਈ ਮਹੀਨੇ ਇਸ ਦਾ ਪਤਾ ਨਹੀ ਲੱਗਿਆ" ਅਸੀ ਹਾਰ ਕੇ ਤੁਹਾਡੇ ਕੋਲ ਆਏ ਤੇ ਤੁਸੀ ਕਿਹਾ ਤਾਂ ਕਿ ਛੇਤੀ ਆ ਜੂ" ਇੰਨਾ ਸੁਣਕੇ ਹੀ ਬਾਬਾ ਜੀ ਨੇ ਕਿਹਾ "ਬੀਬੀ ਥੋੜੀ ਦੇਰ ਚੁੱਪ ਕਰ। ਮੇਰੀ ਮਾਸੀ ਡਰ ਗਈ ਕਿ ਕਿਤੇ ਮੇਰਾ ਝੂਠ ਨਾ ਪਕੜ ਲਿਆ ਹੋਵੇ ਪ੍ਰਤੂੰ ਸਾਨੂੰ ਸਮਝਣ ਵਿੱਚ ਦੇਰ ਨਾ ਲੱਗੀ ਕਿ ਇਹ ਤਾਂ ਕੋਈ ਹੋਰ ਗੱਲ ਹੈ ਬਾਬੇ ਨੇ ਆਪਣੇ ਸੇਵਕਾਂ ਨੂੰ ਇਸ਼ਾਰਾ ਕੀਤਾ। ਇਸ਼ਾਰਾ ਹੁੰਦੇ ਹੀ ਸਾਡੀ ਵੀਡੀਓ ਫਿਲਮ ਬਣਨ ਲੱਗੀ। ਆਵਾਜ ਰਿਕਾਰਡ ਹੋਣ ਲੱਗੀ ਤੇ ਫੋਟੋਆਂ ਉਤਰਨ ਲੱਗੀਆਂ। ਬਾਬੇ ਨੇ ਕਿਹਾ, "ਹਾਂ ਹੁਣ ਦੱਸ ਬੀਬੀ", ਤਾਂ ਮੈਂ ਮਾਸੀ ਨੂੰ ਇੱਕ ਪਾਸੇ ਕਰ ਕੇ ਬੋਲਣ ਲੱਗਾ। ਬਾਬਾ ਜੀ ਮੇ ਰਾ ਇਹ ਭਰਾ ਕੁਝ ਮਹੀਨੇ ਪਹਿਲਾਂ ਕਿਸੇ ਗ੍ਰੋਹ ਨੇ ਚੁੱਕ ਲਿਆ ਸੀ। ਬੜੀਆਂ ਕੋਸ਼ਿਸ਼ਾਂ ਦੇ ਬਾਦ ਵੀ ਇਹ ਨਹੀ ਲੱਭਾ। ਤਾਂ ਫਿਰ ਅਖੀਰ ਅਸੀ ਤੁਹਾਡੇ ਕੋਲ ਆਏ ਸੀ। ਤੁਸੀ ਕਿਹਾ ਸੀ ਕਿ ਬਹੁਤ ਜਲਦੀ ਆ ਜਾਏਗਾ। ਹੁਣ ਇਹ ਸਾਨੂੰ ਮਿਲ ਗਿਆ ਹੈ। ਗ੍ਰੋਹ ਨੇ ਇਸ ਨੂੰ ਛੱਡ ਦਿੱਤਾ ਹੈ। ਅਸੀ ਤੁਹਾਡਾ ਧੰਨਵਾਦ ਕਰਨ ਆਏ ਹਾਂ। ਬਾਬਾ ਖੁਸ਼ ਹੋ ਕੇ ਬੜੀ ਆਕੜ ਨਾਲ ਛਾਤੀ ਤੇ ਹੱਥ ਮਾਰ ਕੇ ਬੋਲਿਆ " ਓ ਇਹ ਤਾਂ ਕੁਝ ਵੀ ਨਹੀ। ਇਸ ਨੂੰ ਭਾਵੇ ਪਾਕਿਸਤਾਨ ਲੈ ਜਾਂਦੇ। ਅਸੀ ਇਸ ਨੂੰ ਬੰਨ ਕੇ ਲੈ ਆਉਣਾ ਸੀ।



ਇਹ ਤਾਂ ਭਾਈ ਤੁਹਾਡੇ ਤੇ ਕ੍ਰਿਪਾ ਹੋਈ ਹੈ" ਤਾਂ ਮੈਂ ਕਿਹਾ ਬਾਬਾ ਜੀ ਤੁਹਾਡੀ ਬਹੁਤ ਮਿਹਰਬਾਨੀ। ਪ੍ਰਤੂੰ ਇਹ ਹੁਣ ਵੀ ਬੀਮਾਰ ਹੈ। ਉਹਨਾ ਨੇ ਇਸ ਨੂੰ ਬਹੁਤ ਮਾਰਿਆ ਤੇ ਕਈ ਤਰੀਕੇ ਦੀਆਂ ਗਲਤ ਦਵਾਈਆਂ ਵੀ ਦਿੱਤੀਆਂ ਸਨ। ਹੁਣ ਹੋਰ ਕ੍ਰਿਪਾ ਕਰੋ। ਇਸ ਨੂੰ ਠੀਕ ਕਰੋ। ਤਾਂ ਬਾਬੇ ਨੇ ਕਿਹਾ, " ਭਾਈ ਇਹ ਤਾਂ ਡਾਕਟਰ ਦਾ ਕੰਮ ਐ, ਸਾਡਾ ਕੰਮ ਬੁਲਾਉਣਾ ਸੀ। ਜੋ ਤੁਹਾਨੂੰ ਮਿਲਾ ਦਿੱਤਾ।" ਮੈਂ ਕਿਹਾ ਬਾਬਾ ਜੀ ਇਸ ਦੀ ਹਾਲਤ ਇਥੇ ਆ ਕੇ ਪਹਿਲਾਂ ਨਾਲੋਂ ਵੀ ਵੱਧ ਵਿਗੜ ਗਈ ਹੈ। ਦਰਦ ਵੀ ਬਹੁਤ ਹੋ ਰਿਹਾ ਹੈ। ਏਨੀ ਰਾਤ ਨੂੰ ਇਥੇ ਡਾਕਟਰ ਕਿਥੇ ਮਿਲੇਗਾ। ਸ਼ਹਿਰ ਜਾਣ ਦਾ ਰਸਤਾ ਵੀ ਮੀਹ ਕਾਰਨ ਖਰਾਬ ਹੈ। ਸਾਡੀ ਗੱਡੀ ਅੱਗੇ ਨਹੀ ਜਾ ਸਕਦੀ ਹੁਣ ਤੁਸੀ ਹੀ ਕੁਝ ਕਰੋ। ਤਾਂ ਬਾਬਾ ਜੀ ਨੇ ਮੇਰੇ ਭਰਾ ਦੀ ਹਾਲਤ ਦੇਖਦੇ ਹੋਏ ਆਪਣੇ ਸੇਵਾਦਾਰਾਂ ਨੂੰ ਕਿਹਾ, "ਇਹਨਾਂ ਨੂੰ ਦੁੱਧ ਵਾਲੀ ਦਵਾਈ ਦੇ ਦਿਓ। ਸਾਨੂੰ ਸੇਵਾਦਾਰਾਂ ਨੇ ਕੁਝ ਅਜੀਬ ਜਿਹੇ ਚੂਰਨ ਦੀਆਂ ਗੋਲੀਆਂ ਅਤੇ ਦੁੱਧ ਦਾ ਗਿਲਾਸ ਦਿੱਤਾ ਤੇ ਸਾਨੂੰ ਅੱਗੇ ਜਾਣ ਲਈ ਕਿਹਾ ਅਸੀ ਉਸ ਗੰਦੇ ਚੂਰਨ ਨੂੰ ਸੁੱਟ ਦਿੱਤਾ ਕਿਉਂਕਿ ਸਾਨੂੰ ਉਸ ਦੀ ਜਰੂਰਤ ਨਹੀ ਸੀ। ਮੇਰਾ ਭਰਾ ਬੀਮਾਰ ਹੋਣ ਦਾ ਡਰਾਮਾਂ ਕਰ ਰਿਹਾ ਸੀ। ਇਹ ਸਭ ਡਰਾਮਾਂ ਅਸੀ ਰਲ ਕੇ ਇਸ ਲਈ ਕੀਤਾ ਤਾਂ ਕਿ ਅਸੀ ਆਪਣੀ ਮਾਸੀ ਦੇ ਪ੍ਰੀਵਾਰ ਨੂੰ ਅਤੇ ਉਸ ਬਜ਼ੁਰਗ ਦੇ ਪ੍ਰੀਵਾਰ ਨੂੰ ਬਾਬੇ ਵੱਲੋਂ ਕੀਤੀ ਜਾ ਰਹੀ ਮਾਨਸਿਕ ਅਤੇ ਆਰਥਿਕ ਲੁੱਟ ਤੋਂ ਬਚਾ ਸਕੀਏ ਅਤੇ ਅਸੀ ਇਸ ਵਿੱਚ ਸਫਲ ਵੀ ਹੋ ਗਏ ਸੀ। ਅਸਲ ਵਿੱਚ ਅਸੀ ਘਰੋਂ ਸ਼ਰਤ ਲਗਾ ਕੇ ਗਏ ਸੀ ਕਿ ਅਗਰ ਬਾਬੇ ਨੇ ਸਾਡਾ ਝੂਠ ਪਕੜ ਲਿਆ ਤਾਂ ਤੇ ਉਹ ਕਰਨੀ ਵਾਲਾ ਹੈ। ਅਸੀ ਆਪਣੇ ਝੂਠ ਬੋਲਣ ਦੀ ਮਾਫੀ ਮੰਗ ਲਾਂਗੇ ਤੇ ਸਾਰੀ ਉਮਰ ਬਾਬੇ ਦੇ ਲੇਖੇ ਲਾਦਾਂਗੇਂ। ਅਗਰ ਬਾਬਾ ਝੂਠਾ ਤੇ ਪਾਖੰਡੀ ਹੋਇਆ ਤਾਂ ਉਹ ਸਾਡੇ ਝੂਠ ਨੂੰ ਨਹੀ ਪਕੜ ਸਕਦਾ। ਅਗਰ ਇਸ ਤਰ੍ਹਾਂ ਹੋਇਆ ਤਾਂ ਤੁਹਾਨੂੰ ਬਾਬੇ ਦਾ ਖਹਿੜਾ ਛੱਡਣਾਂ ਹੋਏਗਾ। ਤੇ ਅੱਗੇ ਤੋਂ ਬਾਬਿਆਂ ਦੇ ਚੱਕਰਾਂ ਵਿੱਚ ਨਾ ਫਸਣ ਲਈ ਤੋਬਾ ਕਰਨੀ ਹੋਏਗੀ। ਤੋਂ ਬਾਬਿਆਂ ਦੇ ਚੱਕਰਾਂ ਵਿੱਚ ਨਾ ਫਸਣ ਲਈ ਤੋਬਾ ਕਰਨੀ ਹੋਏਗੀ। ਉਹ ਹੋਰ ਬਾਬਿਆਂ ਦੇ ਚੱਕਰਾਂ ਵਿੱਚ

ਹੋਇਆ ਵੀ ਇਸੇ ਤਰ੍ਹਾ ਉਹ ਹੋਰ ਬਾਬਿਆਂ ਦੇ ਚੱਕਰਾਂ ਵਿੱਚ ਨਹੀ ਪਏ ਤੇ ਆਪਣੀ ਲੁੱਟ ਤੋਂ ਬਚ ਗਏ। ਅੱਜ ਉਹ ਦੋਨੋਂ ਮਰੀਜ ਇਸ ਦੁਨੀਆਂ ਵਿੱਚ ਨਹੀ ਹਨ। ਮੇਰੀ ਇਸ ਹੱਡਬੀਤੀ ਤੋਂ ਪਾਠਕਾਂ ਨੂੰ ਪਤਾ ਲੱਗ ਜਾਣਾ ਚਾਹੀਦਾ ਹੈ ਕਿ ਬਾਬਾ ਭਨਿਆਰਾ ਵਾਲਾ ਜਾਂ ਇਸ ਵਰਗੇ ਹਜਾਰਾਂ ਹੋਰ ਪਾਖੰਡੀ ਬਾਬੇ ਕਿਸ ਤਰੀਕੇ ਨਾਲ ਲੋਕਾਂ ਨੂੰ ਠੱਗਦੇ ਹਨ। ਇਸ ਲਈ ਸਾਨੂੰ ਅਜਿਹੇ ਬਾਬਿਆਂ ਤੋਂ ਬਚਣਾ ਚਾਹੀਦਾ ਹੈ। ਉਹਨਾਂ ਵੱਲੋਂ ਕੀਤੇ ਜਾਂਦੇ ਗੈਰ ਕਾਨੂੰਨੀ ਕੰਮਾਂ ਨੂੰ ਨੰਗੇ ਕਰਨਾ ਚਾਹੀਦਾ ਹੈ ਤੇ ਉਹਨਾਂ ਨੂੰ ਬਣਦੀ ਸਜਾ ਦਿਵਾਉਣ ਲਈ ਸੰਘਰਸ਼ ਕਰਨਾਂ ਚਾਹੀਦਾ ਹੈ। ਅਗਰ ਕਿਸੇ ਕਾਰਨ ਉਹਨਾਂ ਦੀਆਂ ਪਾਖੰਡ ਦੀਆਂ ਦੁਕਾਨਾਂ ਤੇ ਜਾਣਾ ਵੀ ਪੈ ਜਾਵੇ ਤਾਂ ਪਹਿਲਾਂ ਉਹਨਾਂ ਦੀ ਸਚਾਈ ਨੂੰ ਕਿਸੇ ਤਰੀਕੇ ਨਾਲ ਪਰਖ ਲੈਣਾ ਚਾਹੀਦਾ ਹੈ। ਮੈਨੂੰ ਪੂਰਾ ਵਿਸ਼ਵਾਸ਼ ਹੈ ਜਦੋਂ ਪਾਠਕ ਅਤੇ ਅਗਿਆਨੀ ਲੋਕਾਂ ਵਿੱਚ ਅਜਿਹੀ ਸੂਝ ਆ ਗਈ ਤਾਂ ਇਹ ਝੂਠੀਆਂ ਦੁਕਾਨਾਂ ਜਿਥੇ ਸੈਕੜੇ ਕੁਕਰਮ ਰੋਜ਼ ਹੁੰਦੇ ਹਨ। ਲੱਖਾਂ ਲੋਕਾਂ ਦੀ ਹਰ ਪਾਸੇ ਤੋਂ ਲੁੱਟ ਹੁੰਦੀ ਹੈ। ਆਪਣੇ ਆਪ ਬੰਦ ਹੋ ਜਾਣਗੀਆਂ।

## ਮੈਂ ਨਾਸਤਕ ਕਿਉਂ ਬਣਿਆਂ

ਸਾਲ 1994 ਦੀ ਗੱਲ ਹੈ। ਕਿ ਮੈਂ ਰਮਦਾਸੀਆ ਜਾਤੀ ਨਾਲ ਸੰਬੰਧ ਰੱਖਦਾ ਹਾਂ। ਮੈਂ ਗੁਰਦੁਆਰੇ ਦਾ ਬੜਾ ਸ਼ਰਧਾਲੂ ਸੀ। ਸਗਰਾਂਦ ਦਾ ਭੋਗ ਸੀ। ਮੈਂ ਜੂਠੇ ਭਾਡਿਆਂ ਦੀ ਸੇਵਾ ਕਰ ਰਿਹਾ ਸੀ। ਪਿੰਡ ਦੇ ਇੱਕ ਨੌਜਵਾਨ ਨੇ ਗੁਰਦੁਵਾਰੇ ਦੇ ਮੁੱਖ ਇੰਚਾਰਜ ਨੂੰ ਦੱਸਿਆ ਮੁੱਖ ਇੰਚਾਰਜ ਨੇ ਥੱਪੜ ਮਾਰੇ ਅਤੇ ਕਿਹਾ ਤੂੰ ਨੀਵੀ ਜਾਤੀ ਦਾ ਮੁੰਡਾ ਕਿਉ ਭਾਡਿਆਂ ਨੂੰ ਹੱਥ ਲਾਏ ਉਦੋਂ ਤੋਂ ਮੈਂ ਸੁਖਦੇਵ ਸਿੰਘ ਦੇ ਤਰਕਸ਼ੀਲ ਵਿਚਾਰ ਸੁਣਨੇ ਅਤੇ ਪੁਸਤਕਾਂ ਪੜਨੀਆਂ ਸ਼ੁਰੂ ਕਰ ਦਿੱਤੀਆਂ ਤੇ ਹੁਣ ਮੈਂ ਪੂਰੇ ਦਾ ਪੂਰਾ ਤਰਕਸ਼ੀਲ ਵਿਚਾਰਾਂ ਦਾ ਇੱਕ ਵਧੀਆ ਇਨਸਾਨ ਬਣ ਗਿਆ। ਮੈਂ ਸੁਖਦੇਵ ਸਿੰਘ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਬਹੁਤ-ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਹਨੇਰੇ ਤੋਂ ਚਾਨਣ ਵੱਲ ਖਿੱਚਿਆ।

## ਸਹਾਇਤਾ

| | |
|---|---|
| ਸ. ਟੇਕ ਸਿੰਘ ਬਰਾੜ ਪਿੰਡ ਮਾਹਲਾ ਕਲਾਂ ਜਿਲ੍ਹਾ ਮੋਗਾ ਆਪਣੇ ਪੋਤਰੇ ਦੇ ਜਨਮ ਦੀ ਖੁਸ਼ੀ ਵਿੱਚ | 500/- |
| ਸ. ਨਿਰਮਲ ਸਿੰਘ ਮੀਤ ਪ੍ਰਧਾਨ ਬਰਗਾੜੀ ਇਕਾਈ ਆਪਣੇ ਲੜਕੇ ਦੇ ਜਨਮ ਦੀ ਖੁਸ਼ੀ ਵਿੱਚ | 500/- |
| ਸ ਮੋਹਨ ਸਿੰਘ (ਭਰਾ ਦੇ ਵਿਆਹ ਦੀ ਖੁਸ਼ੀ ਵਿੱਚ) | 50/- |
| SH. HARNEK SINGH BUCHDRUCK STR -4, 9073 NURNBERLANGWASSER GERMANY | 1000/- |
| ਮਾ. ਭਜਨ ਸਿੰਘ ਪ੍ਰਧਾਨ ਲੁਧਿਆਣਾ ਜੋਨ ਨੇ ਆਪਣੀ ਲੜਕੀ ਸੰਦੀਪ ਦੇ ਵਿਆਹ ਦੀ ਖੁਸ਼ੀ ਵਿੱਖ | 200 /- |
| ਕੁੱਲ | 2250/- |

## ਲਾਈਫ ਮੈਂਬਰਸ਼ਿਪ

544 - ਸ਼੍ਰੀ ਹਰਨੇਕ ਸਿੰਘ, ਸਪੁੱਤਰ ਸ. ਮਹਿੰਦ ਸਿੰਘ
ਪਿੰਡ : ਗੋਰਸੀਆ ਪੀਰਾ, ਡਾਕ : ਕੋਟ ਬਾਦਲ ਖਾਂ,
ਵਾਇਆ : ਨੂਰ ਮਹਿਲ, ਜਲੰਧਰ-141309

545 - ਸ਼੍ਰੀ ਅਮਨਦੀਪ, ਸਪੁੱਤਰ ਹਰਮੇਸ਼ ਰਾਜ
ਕੁਆਟਰ ਨੰ:109,ਹਾਉਸਿੰਗ ਬੋਰਡ ਕਲੋਨੀ, (ਸੰਗਰੂਰ)

546 - ਨੰਬਰਦਾਰ ਸਪਰੇ ਸਟੋਰ
ਬੱਧਣੀ ਕਲਾਂ, ਤਹਿ : ਨਿਹਾਲ ਸਿੰਘ ਵਾਲਾ, (ਮੋਗਾ)

547 - Sh. B. Premsnsnd
Indian Skaptic, 11/7 Chettipalayam Rosd,
Podanur - 841023 ,(Tamilnadu)

ਭਖਦੇ ਮਸਲੇ

# ਜਨਸੰਖਿਆ ਧਮਾਕਾ

ਰਾਜਿੰਦਰਜੀਤ, ਕੋਟਕਪੂਰਾ

ਤੇਜ਼ੀ ਨਾਲ ਵੱਧ ਰਹੀ ਵੱਸੋਂ, ਸਮੱਸਿਆਵਾਂ 'ਚ ਸੱਭ ਤੋਂ ਵੱਡੀ ਹੈ। ਭਾਵੇ ਸਮਾਜ ਦਾ ਇਕ ਹਿਸਾ ਇਸ ਪਾਸੇ ਵੱਲ ਗੰਭੀਰਤਾ ਨਾਲ ਸੋਚ-ਵਿਚਾਰ ਕਰ ਰਿਹਾ ਹੈ, ਫੇਰ ਵੀ ਇਹ ਗਿਣਤੀ ਉਨੀ ਨਹੀ, ਜਿੰਨੀ ਇਸ ਸਮੱਸਿਆ ਨੂੰ ਫੌਰੀ ਤੌਰ ਤੇ ਨੱਥਣ ਲਈ ਜਰੂਰੀ ਹੈ। 1996 ਵਿਚ ਸਮੁੱਚੀ ਧਰਤੀ 'ਤੇ ਰਹਿਣ ਵਾਲਿਆਂ ਦੀ ਗਿਣਤੀ ਦਾ ਅਨੁਮਾਨ 580 ਕਰੋੜ ਲਾਇਆ ਗਿਆ ਸੀ, ਇਹ ਗਿਣਤੀ ਲਗਭਗ 88 ਮਿਲੀਅਨ ਪ੍ਰਤੀ ਸਾਲ ਦੀ ਦਰ ਨਾਲ ਅੱਗੇ ਵੱਧ ਰਹੀ ਹੈ। ਇਸ ਤੇਜੀ ਦਾ ਅਨੁਮਾਨ ਸਹਿਜੇ ਹੀ ਇਸ ਤੱਥ ਤੋਂ ਲਾਇਆ ਜਾ ਸਕਦਾ ਹੈ ਕਿ ਵੱਸੋਂ ਨੂੰ ਇੱਕ ਸੌ ਤੋਂ ਦੋ ਸੌ ਕਰੋੜ ਹੋਣ ਵਿੱਚ 123 ਸਾਲ ਲੱਗੇ ਜਦ ਕਿ ਦੋ ਸੌ ਤੋਂ ਚਾਰ ਸੌ ਕਰੋੜ ਹੋਣ ਵਿੱਚ ਕੇਵਲ 47 ਸਾਲ ਲੱਗੇ। ਚਾਲੂ ਸਾਲ 'ਚ ਸਮੁੱਚੀ ਵੱਸੋਂ 600 ਕਰੋੜ ਦੇ ਕਰੀਬ ਹੈ ਅਤੇ ਚਾਰ ਸੌ ਕਰੋੜ ਤੋਂ ਇਸ ਗਿਣਤੀ ਤੇ ਪੁੱਜਣ ਲਈ ਕੇਵਲ 23 ਸਾਲ ਲੱਗੇ ਹਨ। ਭਾਵ ਇਸ ਵਾਧੇ ਦੀ ਦਰ ਸਾਲੋ-ਸਾਲ ਦੁੱਗਣੀ ਰਫ਼ਤਾਰ ਫੜ ਰਹੀ ਹੈ। ਹੁਣ ਭਵਿੱਖ 'ਚ ਇਸ ਸੰਖਿਆ ਦਾ ਜੋ ਅਨੁਮਾਨ ਲਾਇਆ ਜਾ ਰਿਹਾ ਹੈ, ਉਹ ਵੱਡੀ ਚਿੰਤਾ ਦਾ ਵਿਸ਼ਾ ਹੈ। ਸਾਲ 2014 'ਚ ਧਰਤੀ ਤੇ ਸਾਡੀ ਵੱਸੋਂ ਸੱਤ ਸੌ ਕਰੋੜ ਤੱਕ ਅੱਪੜ ਜਾਵੇ ਗੀ ਅਤੇ ਜੇ ਮੌਜੂਦਾ ਗਤੀ ਬਰਕਰਾਰ ਰਹੀ ਤਾਂ 2050 'ਚ ਸਾਢੇ ਗਿਆਰਾਂ ਤੋਂ ਬਾਰਾ ਸੌ ਕਰੋੜ ਤੱਕ ਜਾ ਲੱਗੇਗੀ। ਇਹ ਨਿਰੇ-ਪੁਰੇ ਅੰਦਾਜ਼ੇ ਹੀ ਨਹੀ ਹਨ, ਸਗੋਂ ਵੱਸੋਂ ਦੀ ਮੌਜੂਦਾ ਰਫ਼ਤਾਰ ਨੂੰ ਦੇਖਦਿਆਂ ਹੋਇਆਂ ਮਾਹਿਰਾਂ ਵੱਲੋਂ ਕੱਢੇ ਗਏ ਸਹੀ ਅੰਕੜੇ ਹਨ। ਸੰਸਾਰ 'ਚ ਸਭ ਤੋਂ ਵੱਧ ਲੋਕ ਚੀਨ 'ਚ ਰਹਿੰਦੇ ਹਨ। ਉਘੇ ਅਰਥ-ਵਿਗਿਆਨੀ ਮਲਥਸ ਦਾ ਮੰਨਣਾ ਹੈ ਕਿ ਸਾਡੀ ਅਬਾਦੀ ਜਿਉਮੈਟਰੀਕਲ ਢੰਗ ਨਾਲ (2X2X2X2X2X) ਅਨੁਸਾਰ ਵਧਦੀ ਹੈ ਜਦ ਕਿ ਸਾਧਨਾਂ ਦੀ ਪੈਦਾਵਾਰ ਗਣਿਤ ਦੇ (2+2+2+2+2) ਤਰੀਕੇ ਮੁਤਾਬਕ ਵਧਦੀ ਹੈ। ਇਸ ਪ੍ਰਕਾਰ ਆਬਾਦੀ ਦਾ ਵਾਧਾ ਸਾਧਨਾਂ ਦੇ ਵਾਧੇ ਨਾਲੋਂ ਕਿਤੇ ਵੱਧ ਹੈ, ਸਿੱਟੇ ਵਜੋਂ ਇਹ ਵਾਧਾ ਤਰੱਕੀ ਦੀ ਰਫਤਾਰ ਵਾਸਤੇ ਵੱਡਾ ਅੜਿੱਕਾ ਹੈ।

ਜੇ ਭਾਰਤ ਨੂੰ ਸਾਹਮਣੇ ਰੱਖਿਆ ਜਾਵੇ ਤਾਂ ਅਸੀਂ ਦੇਖਦੇ ਹਾਂ ਕਿ ਇਸਦਾ ਖੇਤਰਫਲ 33 ਲੱਖ ਵਰਗ ਕਿਲੋਮੀਟਰ ਹੈ, ਜੋ ਪੱਛਮੀ ਯੂਰਪ ਦੇ ਖੇਤਰਫਲ ਦੇ ਲਗਭਗ ਬਰਾਬਰ ਹੈ, ਪਰ ਸਾਡੀ ਵੱਸੋਂ ਪੱਛਮੀ ਯੂਰਪ ਨਾਲੋਂ ਤਿੱਗਣੀ ਹੈ। ਇਸ ਲਿਹਾਜ਼ ਨਾਲ ਸੰਸਾਰ ਵਿੱਚ ਇਸਦਾ ਦੂਸਰਾ ਨੰਬਰ ਹੈ। ਇਹ ਵੀ ਆਖਿਆ ਜਾਂਦਾ ਹੈ ਕਿ ਦੁਨੀਆਂ ਦਾ ਹਰ ਛੇਵਾਂ ਬੰਦਾ ਭਾਰਤੀ ਹੈ। ਆਜ਼ਾਦੀ ਵੇਲੇ ਭਾਰਤ ਦੀ ਵੱਸੋਂ 34 ਕਰੋੜ ਸੀ ਜੋ ਅੱਜ ਲਗਭਗ 97.75 ਕਰੋੜ ਹੈ। ਇੱਕੀਵੀ ਸਦੀ ਸ਼ੁਰੂ ਹੁੰਦਿਆਂ ਹੀ ਇਹ ਸੌ ਕਰੋੜ ਦਾ ਅੰਕੜਾ ਪਾਰ ਕਰ ਲਵੇਗੀ। ਇਸ ਵਾਧੇ ਦਾ ਨਤੀਜਾ ਹੈ ਕਿ ਇਸ ਸਮੇਂ ਭਾਰਤ ਦੇ ਹਰ ਵਿਅਤਕੀ ਦੇ ਹਿੱਸੇ 0.29 ਹੈਕਟੇਅਰ ਭੂਮੀ ਆਉਂਦੀ ਹੈ ਜਦਕਿ 1986 'ਚ ਇਹ ਹਿੱਸਾ ਪ੍ਰਤੀ ਵਿਅਕਤੀ ਇੱਕ ਹੈਕਟੇਅਰ ਤੋਂ ਥੋੜ੍ਹਾ ਹੀ ਘੱਟ ਸੀ। ਵਰਨਣਯੋਗ ਹੈ ਕਿ ਭਾਰਤ ਕੋਲ ਸਾਰੇ ਸੰਸਾਰ ਦਾ ਕੇਵਲ 2.4% ਰਕਬਾ ਹੈ ਜਦਕਿ ਇਹ ਕੁੱਲ ਵੱਸੋਂ ਦਾ 16% ਹਿੱਸਾ ਸਾਂਭੀ ਬੈਠਾ ਹੈ।

ਸੰਸਾਰ ਪੱਧਰ ਤੇ ਵੱਸੋਂ ਦੇ ਵਾਧੇ ਦੀ ਦਰ 1.57% ਪ੍ਰਤੀ ਸਾਲ ਹੈ, ਜਦਕਿ ਵਿਕਾਸ਼ਸ਼ੀਲ ਮੁਲਕਾਂ 'ਚ ਇਹ ਦਰ 1.90% ਹੈ। ਮੁਕਾਬਲਤਨ ਵਿਕਸਿਤ ਦੇਸ਼ਾਂ 'ਚ ਇਹ ਦਰ ਕੇਵਲ 0.4% ਪ੍ਰਤੀ ਸਾਲ ਹੈ। ਏਸ਼ੀਆ ਮਹਾਂਦੀਪ ਦਾ ਵਧੇਰਾ ਭਾਗ ਗਰੀਬ ਤੇ ਘੱਟ ਵਿਕਸਿਤ ਦੇਸ਼ਾਂ ਦਾ ਹੈ । ਇਹਨਾਂ 'ਚ ਬੜੀ ਤੇਜ਼ੀ ਨਾਲ ਵੱਸੋਂ ਵਧ ਰਹੀ ਹੈ। ਇਕੱਲੇ ਭਾਰਤ ਵਿਚ ਵੱਸੋਂ ਵਾਧੇ ਦੀ ਦਰ 1.91% ਪ੍ਰਤੀ ਸਾਲ ਹੈ। ਵਾਧੇ ਦੀ ਦਰ ਦਾ ਇਸ ਗੱਲ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਇੱਕ ਸੈਕਿੰਡ ਵਿੱਚ 3 ਬੱਚੇ ਜਨਮ ਲੈਂਦੇ ਹਨ ਜਦਕਿ 2 ਵਿਅਕਤੀਆਂ ਦੀ ਮੌਤ ਹੋ ਜਾਂਦੀ ਹੈ। 1991 ਦੀ ਮਰਦਮ-ਸ਼ੁਮਾਰੀ ਮੁਤਾਬਕ ਭਾਰਤ ਵਿਚ ਇੱਕ ਵਰਗ ਕਿਲੋਮੀਟਰ ਦੇ ਘੇਰੇ ਵਿੱਚ 261 ਲੋਕ ਰਹਿੰਦੇ ਹਨ। ਵੱਧ ਵੱਸੋਂ ਸੰਘਣਤਾ ਵਾਲਾ ਸੂਬਾ ਪੱਛਮੀ ਬੰਗਾਲ ਹੈ ਜਿਥੇ ਪ੍ਰਤੀ ਵਰਗ ਕਿਲੋਮੀਟਰ 766 ਲੋਕ ਰਹਿੰਦੇ ਹਨ। ਸਭ ਤੋਂ ਵੱਧ ਵੱਸੋਂ ਵਾਲਾ ਸੂਬਾ ਉਤਰ ਪ੍ਰਦੇਸ਼ ਹੈ। ਇੱਥੇ ਭਾਰਤ ਦੀ ਕੁੱਲ ਵਸੋਂ ਦਾ 16.44% ਲੋਕ ਵਸਦੇ ਹਨ।

ਭਾਰਤ ਵਿਚ ਵੱਸੋਂ ਦੇ ਬੇ-ਹਿਸਾਬ ਗਤੀ ਨਾਲ ਵੱਧਣ ਪਿੱਛੇ ਕੁਝ ਮੋਟੇ ਕਾਰਨ ਕੰਮ ਕਰਦੇ ਹਨ। ਵੱਖ-ਵੱਖ ਸਮਿਆਂ 'ਚ ਮੁਗਲਾਂ ਅਤੇ ਅੰਗਰੇਜ਼ਾਂ ਦੇ ਰਾਜ ਸਮੇਂ ਸਾਮਰਾਜੀਆਂ ਵੱਲੋਂ ਫੌਜਾਂ ਦੀ ਗਿਣਤੀ ਵਧਾਉਣ ਖਾਤਰ ਵੱਡੇ ਪਰਿਵਾਰਾਂ ਨੂੰ ਉਤਸ਼ਾਹ ਮਿਲਦਾ ਆਇਆ ਹੈ। ਵੱਧ ਬੱਚਿਆਂ ਵਾਲੇ ਪਰਿਵਾਰਾਂ ਨੂੰ ਇਨਾਮ ਦਿੱਤੇ ਜਾਂਦੇ ਰਹੇ ਹਨ। ਸਮਾਂ ਪਾ ਕੇ ਵੀ ਲੋਕਾਂ ਦੇ ਮਨਾਂ ਚੋਂ ਇਹ ਗੱਲ ਨਿਕਲੀ ਨਹੀ ਕਿ ਜਿੰਨੇ ਵੱਧ ਬੱਚੇ ਹੋਣਗੇ, ਉਨੀ ਵੱਧ ਕਮਾਈ ਹੋਵੇਗੀ ਇਹ ਧਾਰਨਾ ਹੁਣ ਵੀ ਵਿਆਪਕ ਰੂਪ 'ਚ ਮੌਜੂਦ ਹੈ। ਇਹਦਾ ਕਾਰਨ ਗਰੀਬੀ, ਅਗਿਆਨਤਾ ਤੇ ਅਨਪੜ੍ਹਤਾ ਹੈ। ਇੱਕ ਵਿਚਾਰ ਮੁਤਾਬਕ, ਜੇ ਔਰਤ ਵੱਧ ਬੱਚਿਆਂ ਦੇ ਮਾੜੇ ਪ੍ਰਭਾਵਾਂ ਬਾਰੇ ਜਾਣਦੀ ਹੋਵੇ ਤਾਂ ਸਮੱਸਿਆ ਨਾਲ ਨਜਿੱਠਣਾ ਸੌਖਾ ਹੋ ਸਕਦਾ ਹੈ। ਉਪ੍ਰੋਕਤ ਜਾਣਕਾਰੀ ਹੋਣ ਤੇ ਔਰਤ ਆਪਣੇ ਪੱਧਰ ਤੇ ਹੀ ਪਰਿਵਾਰ-ਨਿਯੋਜਨ ਅਪਣਾ ਸਕਦੀ ਹੈ, ਪਰ ਇਹ ਗੱਲ ਸੰਭਵ ਹੋਣ ਵਿੱਚ ਹਾਲੇ ਸਮਾਂ ਲੱਗੇਗਾ ਕਿਉਂਕਿ ਔਰਤਾਂ ਦੀ ਸਾਖਰਤਾ ਦਰ ਮਰਦਾਂ ਦੇ ਮੁਕਾਬਲੇ ਘੱਟ ਹੈ ਅਤੇ ਦੇਸ਼ ਦੇ ਬਹੁਤ ਭਾਗਾਂ ਗਿੱਚ ਔਰਤ ਹਾਲੇ ਉਸ ਮੁਕਾਮ ਤੇ ਨਹੀ ਪਹੁੰਚੀ ਜਿੱਥੇ ਉਹ ਅਜਿਹੇ ਫ਼ੈਸਲੇ ਆਪਣੀ ਸੂਝ-ਸਿਆਣਪ ਨਾਲ ਖੁਦ ਲੈ ਸਕੇ। ਬਹੁ-ਗਿਣਤੀ ਪਰਿਵਾਰਾਂ ਦੇ ਮੁਖੀ ਮਰਦ ਹਨ ਤੇ ਹਰ ਮਹੱਤਵਪੂਰਨ ਗੱਲ ਦਾ ਫੈਸਲਾ ਉਹਨਾਂ ਨੇ ਹੀ ਲੈਣਾ ਹੁੰਦਾ ਹੈ। ਭਾਰਤ ਦੀ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੀ 20% ਵੱਸੋਂ ਵਿੱਚ ਵੀ ਜਾਣਕਾਰੀ ਅਤੇ ਸਾਧਨਾਂ ਦੀ ਘਾਟ ਕਾਰਨ ਅਸੀਮ ਵਾਧਾ ਹੋ ਰਿਹਾ ਹੈ। ਇਨ੍ਹਾਂ ਲੋਕਾਂ ਕੋਲ ਮਨੋਰੰਜਨ ਦੇ ਸਾਧਨਾਂ ਦੀ ਘਾਟ ਵੀ ਇਸਦਾ ਇੱਕ ਪ੍ਰਮੁੱਖ ਕਾਰਨ ਸਮਝਿਆ ਜਾਂਦਾ ਹੈ।

ਪੁਰਾਤਨ ਸਮਿਆਂ ਵਿੱਚ ਮਨੁੱਖੀ ਸਿਹਤ ਦਾ ਮਿਆਰ ਉਚਾ ਨਹੀ ਸੀ। ਬਿਮਾਰੀਆਂ ਬਾਰੇ ਜਾਣਕਾਰੀ ਨਹੀ ਸੀ ਅਤੇ ਨਾ ਹੀ ਇਹਨਾਂ ਨਾਲ ਲੋਹਾ ਲੈਣ ਦੀ ਸਮਰੱਥਾ ਅਤੇ ਸਾਧਨ ਸਨ। ਜਨਮ ਦਰ ਦੇ ਮੁਕਾਬਲੇ ਮੌਤ ਦਰ ਵੱਧ ਸੀ। ਇਸ ਤੋਂ ਇਲਾਵਾ ਬਾਲ-ਮੌਤ ਦਰ ਵੀ ਕਾਫੀ ਸੀ। ਅੱਜ ਵਿਗਿਆਨ ਨੇ ਡਾਕਟਰੀ ਖੇਤਰ 'ਚ ਹੈਰਾਨੀਜਨਕ ਤਰੱਕੀ ਕਰ ਲਈ ਹੈ ਤੇ ਉਪ੍ਰੋਕਤ ਸਾਰੀਆਂ ਸਮੱਸਿਆਵਾਂ ਤੇ ਕਾਬੂ ਪਾ ਲਿਆ ਗਿਆ ਹੈ। ਪਿਛਲੇ ਦੋ ਦਹਾਕਿਆਂ ਦੌਰਾਨ ਬੇ ਸ਼ਕ ਕਈ ਗੰਭੀਰ ਬਿਮਾਰੀਆਂ ਨੇ ਸਿਰ ਚੁੱਕਿਆ ਹੈ ਪਰ ਡਾਕਟਰੀ ਵਿਗਿਆਨ



ਨੇ ਇਹਨਾਂ ਤੋਂ ਪਹਿਲਾਂ ਹੀ ਬੱਚਣ ਦੇ ਤਰੀਕੇ ਲੋਕਾਈ ਨੂੰ ਦੱਸ ਦਿੱਤੇ ਹਨ ਇਹੀ ਕਾਰਨ ਹੈ ਕਿ ਭਾਰਤ ਵਿਚ ਅੱਜ ਇੱਕ ਸਧਾਰਨ ਇਨਸਾਨ 61 ਸਾਲ ਦੀ ਔਸਤ ਉਮਰ ਭੋਗਦਾ ਹੈ ਅਤੇ ਡਾਕਟਰੀ ਵਿਗਿਆਨ ਇਸਨੂੰ ਸੰਨ 2000 ਤੱਕ 66 ਸਾਲ ਕਰਨ ਤੇ ਬਜ਼ਿਦ ਹੈ। ਭਾਰਤ ਦੀ ਜਨਮ ਦਰ ਨੂੰ 21 ਪ੍ਰਤੀ ਹਜ਼ਾਰ ਤੱਕ ਲਿਆਉਣ ਦਾ ਟੀਚਾ ਮਿਥਿਆ ਗਿਆ ਹੈ ਜਦ ਕਿ ਮੌਤ ਦਰ ਨੂੰ ਘਟਾ ਕੇ 9 ਪ੍ਰਤੀ ਸਾਲ ਤੱਕ ਲਿਆਉਣ ਦਾ ਟੀਚਾ

ਰੱਖਿਆ ਗਿਆ ਹੈ। ਮਹਾਂਮਾਰੀਆਂ ਅਤੇ ਅਜਿਹੀਆਂ ਹਾਲਤਾਂ ਵਿਚ ਮਨੁੱਖ ਦੇ ਮਰਨ ਦੀ ਗਿਣਤੀ ਬਹੁਤ ਘੱਟ ਗਈ ਹੈ, ਪਰ ਜਨਮ ਦਰ ਹਾਲੇ ਉਸ ਰੇਖਾ ਤੱਕ ਨਹੀ ਆਈ ਜਿੱਥੇ ਆਕੇ ਜਨਮ ਅਤੇ ਮੌਤ ਦਰਮਿਆਨ ਇੱਕ ਸਮਤੋਲ ਪੈਦਾ ਹੋ ਸਕੇ। ਸੰਸਾਰ ਦੇ ਵੱਖ-ਵੱਖ ਭਾਗਾਂ ਵਿਚ ਕਾਲ ਪੈਣ ਵਰਗੀਆਂ ਸਮੱਸਿਆਵਾਂ ਦਾ ਅੰਤਰ ਰਸ਼ਟਰੀ ਪੱਧਰ ਤੇ ਮਿਲ-ਜੁਲ ਕੇ ਹੱਲ ਕੀਤਾ ਜਾ ਰਿਹਾ ਹੈ। ਯੂਨੀਸੇਫ, ਸੰਸਾਰ ਬੈਂਕ ਅਤੇ ਹੋਰ ਅੰਤਰਰਾਸ਼ਟਰੀ ਅਦਾਰਿਆਂ ਵੱਲੋਂ ਵਿਕਾਸ ਕਰ ਰਹੇ ਮੁਲਕਾਂ ਨੂੰ ਆਪਣੇ ਬਾਸ਼ਿੰਦਿਆਂ ਦੀ ਸਿਹਤ ਦਾ ਮਿਆਰ ਉਚਾ ਚੁੱਕਣ ਲਈ ਵਿੱਤੀ ਅਤੇ ਹੋਰ ਸਹਾਇਤਾ ਦਿੱਤੀ ਜਾ ਰਹੀ ਹੈ। ਇਸਤੋਂ ਇਲਾਵਾ ਲੋਕ ਖੁਦ ਵੀ ਬਿਮਾਰੀਆਂ ਦੇ ਬਚਾਅ ਪ੍ਰਤੀ ਚੇਤੰਨ ਹਨ। ਵੱਸੋਂ ਦੇ ਵਾਧੇ ਲਈ ਕੁਝ ਸਮਾਜਿਕ ਤੇ ਧਾਰਮਿਕ ਕਾਰਨ ਵੀ ਕੰਮ ਕਰਦੇ ਹਨ। ਸਾਡੇ ਸਮਾਜ ਵਿਚ ਲੋਕਾਂ ਨੂੰ ਲੜਕੇ ਦੀ ਤੀਬਰ ਲਾਲਸਾ ਹੈ। ਇਸਨੂੰ ਪੂਰਾ ਕਰਨ ਲਈ ਕਈ-ਕਈ ਬੱਚਿਆਂ ਨੂੰ ਜਨਮ ਦੇ ਦਿੱਤਾ ਜਾਂਦਾ ਹੈ ਤੇ ਜੇ ਕਿਸੇ ਦੇ ਵਾਰ-ਵਾਰ ਲੜਕੇ ਹੋ ਰਹੇ ਹਨ ਤਾਂ ਉਹ ਵੀ ਇਕ ਲੜਕੀ ਦੀ ਪੈਦਾਇਸ਼ ਖਾਤਰ ਬੱਚਿਆਂ ਦੀ ਗਿਣਤੀ ਚੋਖੀ ਵਧਾ ਲੈਂਦਾ ਹੈ। ਲੋਕਾਂ ਦੇ ਧਾਰਮਿਕ ਵਿਸ਼ਵਾਸ਼ ਉਹਨਾਂ ਨੂੰ ਇਹ ਮੰਨਣ ਲਈ ਮਜਬੂਰ ਕਰਦੇ ਹਨ ਕਿ ਬੱਚੇ ਰੱਬ ਦੀ ਦਾਤ ਹਨ ਅਤੇ "ਜਿਸਨੇ ਜਨਮ ਦਿੱਤਾ ਹੈ, ਉਹੀ ਰਿਜਕ ਵੀ ਦੇਵੇਗਾ।" ਇਸ ਕਰਕੇ ਵੱਧ ਬੱਚੇ ਪੈਦਾ ਕਰਨ ਵਿੱਚ ਲੋਕ ਆਪਣੀ ਕੋਈ ਜ਼ਿੰਮੇਵਾਰੀ ਨਹੀ ਸਮਝਦੇ ਅਤੇ ਇਹਨਾ ਦੀ ਪੜ੍ਹਾਈ, ਰਹਿਣ-ਸਹਿਣ ਆਦਿ ਦਾ ਖਰਚਾ ਕਿਥੋਂ ਆਵੇਗਾ, ਇਸ ਬਾਰੇ ਚਿੰਤਾ ਨਹੀ ਕਰਦੇ।

ਵੱਸੋਂ ਦੇ ਵਾਧੇ ਲਈ ਜੋ ਕਾਰਨ ਜ਼ਿੰਮੇਵਾਰ ਸਮਝੇ ਜਾਂਦੇ ਹਨ, ਵੱਸੋ ਵੱਧਣ ਨਾਲ ਉਹਨਾਂ ਵਿੱਚ ਹੋਰ ਵੀ ਵਾਧਾ ਹੁੰਦਾ ਹੈ। ਜੇ ਗਰੀਬੀ ਤੇ ਅਨਪੜ੍ਹਤਾ ਇਸਦਾ ਕਾਰਨ ਹੈ ਤਾਂ ਉਕਤ ਕਾਰਨ ਅਤੇ ਵੱਸੋਂ ਦਾ ਵਾਧਾ ਦੋਨੋ ਸਮਾਨੰਤਰ ਚਲਦੇ ਹਨ ਦਿਨੋ-ਦਿਨ ਝੁੱਗੀਆਂ ਝੌਪੜੀਆਂ 'ਚ ਰਹਿਣ ਵਾਲੇ ਲੋਕਾਂ ਦੀ ਗਿਣਤੀ 'ਚ ਵਾਧਾ ਹੋਇਆ ਹੈ। ਸੰਸਾਰ ਪੱਧਰ ਤੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਬੰਗਲਾ ਦੇਸ਼ ਦੀ ਕੁੱਲ ਜਨ ਸੰਖਿਆ ਦਾ 46% ਝੁੱਗੀਆਂ 'ਚ ਰਹਿਣ ਲਈ ਮਜਬੂਰ ਹੈ। ਇਸਤੋਂ ਇਲਾਵਾ ਸ਼੍ਰੀ ਲੰਕਾ 'ਚ 24% ਮਲੇਸ਼ੀਆ ਤੇ ਥਾਈਲੈਂਡ 'ਚ 15-18% ਅਤੇ ਭਾਰਤ 'ਚ ਕਰੀਬ 35% ਲੋਕ ਬੇ-ਘਰੇ ਹਨ ਅਤੇ ਝੁੱਗੀਆਂ-ਝੌਂਪੜੀਆਂ ਵਿੱਚ ਜਾਂ ਖੁੱਲ੍ਹੇ ਅਸਮਾਨ ਹੇਠਾਂ ਦਿਨ-ਕਟੀ ਕਰ ਰਹੇ ਹਨ। ਯੂਰਪ ਤੇ ਅਮਰੀਕਾ 'ਚ ਲੱਖਾਂ ਦੀ ਗਿਣਤੀ 'ਚ ਲੋਕ ਬੇ-ਘਰੇ ਹਨ, ਭਾਵੇਂ ਕਿ ਇਹ ਪੂਰੀ ਤਰ੍ਹਾਂ ਤਰੱਕੀ ਕਰ ਚੁੱਕੇ ਮੁਲਕ ਹਨ।

ਵੱਸੋਂ ਵੱਧ ਜਾਣ ਕਾਰਨ ਜਿਥੇ ਪਿੰਡਾਂ ਵਿੱਚ ਖੇਤੀ-ਯੋਗ ਭੂਮੀ ਦੀ ਘਾਟ ਪੇਸ਼ ਆ ਰਹੀ ਹੈ ਉਥੇ ਸਾਫ-ਸੁਥਰੇ ਵਾਤਾਵਰਣ ਵਿੱਚ ਵੀ ਮਲੀਨਤਾ ਆ ਰਹੀ ਹੈ। ਸ਼ਹਿਰਾਂ ਵਿੱਚ ਤਾਂ ਇਹ ਸਮੱਸਿਆ ਪਹਾੜ ਬਣ ਚੁੱਕੀ ਹੈ। ਮਹਾਂਨਗਰਾਂ ਵਿੱਚ ਰਹਿਣਯੋਗ ਮਕਾਨਾਂ ਵਾਸਤੇ ਥਾਂ ਨਹੀ ਬਚੀ, ਸਿੱਟੇ ਵੱਜੋਂ ਇਹ-ਇੱਕ ਕਮਰੇ ਵਿੱਚ ਬਹੁਤੇ ਲੋਕਾਂ ਦੀ ਰਿਹਾਇਸ਼ ਹੈ, ਜੋ ਆਮ ਸਿਹਤ ਵਾਸਤੇ ਕਿਸੇ ਵੀ ਪੱਖੋਂ ਠੀਕ ਨਹੀ ਹੈ। ਇਸੇ ਕਾਰਨ ਵਾਹਨਾਂ ਦੀ ਬੇ-ਤਰਾਸ਼ਾ ਭੀੜ ਕਾਰਨ ਹਵਾ ਅਤੇ ਪਾਣੀ ਦਾ ਪ੍ਰਦੂਸ਼ਣ ਹੱਦਾਂ ਤੋੜ ਰਿਹਾ ਹੈ, ਨਤੀਜਨ ਨਵੀਆਂ-ਨਵੀਆਂ ਬਿਮਾਰੀਆਂ ਸਿਰ ਚੁੱਕ ਰਹੀਆਂ ਹਨ। ਪਾਣੀ ਅਤੇ ਹੋਰ ਕੁਦਰਤੀ ਸਾਧਨਾਂ ਦੀ ਵਧ ਰਹੀ ਮਲੀਨਤਾ ਬੇਹੱਦ ਖ਼ਤਰਨਾਕ ਹੈ ਤੇ ਮਨੁੱਖ ਦੇ ਭਵਿੱਖ ਤੇ ਪ੍ਰਸ਼ਨ-ਚਿੰਨ੍ਹ ਹੈ। ਵਧਦੀ ਵੱਸੋਂ ਦੇ ਹਿਸਾਬ ਨਾਲ ਰੋਜ਼ਗਾਰ ਦੇ ਢੁਕਵੇਂ ਅਵਸਰ ਦਿਨੋ-ਦਿਨ ਘਟ ਰਹੇ ਹਨ ਅਤੇ ਨੌਜਵਾਨ ਵਰਗ ਅਪਰਾਧਾਂ, ਨਸ਼ਾਖੋਰੀ ਅਤੇ ਹੋਰ ਕੁਰੀਤੀਆਂ ਵੱਲ ਪ੍ਰੇਰਿਤ ਹੋ ਰਿਹਾ ਹੈ। ਆਗਾਮੀ ਸਾਲਾਂ ਵਿੱਚ ਲੋਕਾਂ ਦਾ ਰਹਿਣ-ਸਹਿਣ ਦਾ ਪੱਧਰ ਹੋਰ ਵੀ ਨਿਘਾਰ ਵੱਲ ਜਾਵੇਗਾ। ਜਿਸ ਅਨੁਪਾਤ ਨਾਲ ਵੱਸੋਂ ਦਾ ਵਾਧਾ ਜਾਰੀ ਹੈ, ਕਰੀਬ 15 ਤੋਂ 17 ਲੱਖ ਟਨ ਵਧੇਰੇ ਅਨਾਜ ਵਸਤਾਂ ਦੀ ਹਰ ਸਾਲ ਲੋੜ ਪਵੇਗੀ ਅਤੇ ਇੱਕ ਦਿਨ ਰਾਸ਼ਟਰੀ ਅੰਨ-ਭੰਡਾਰ ਏਨਾ ਬੋਝ ਚੁੱਕਣ ਤੋਂ ਇਨਕਾਰ ਕਰ ਦੇਵੇਗਾ।

ਜਿੰਨੀ ਵੱਡੀ ਇਹ ਸਮੱਸਿਆ ਹੈ, ਉਨ੍ਹਾਂ ਹੀ ਇਸਦਾ ਹੱਲ ਕਰਨਾ ਵੀ ਔਖਾ ਹੈ, ਕਿਉਂਕਿ ਇਸ ਮਕਸਦ ਲਈ ਆਮ ਲੋਕਾਂ ਅਤੇ ਪ੍ਰਸ਼ਾਸ਼ਨ ਵਿੱਚ ਆਪਸੀ ਤਾਲਮੇਲ ਅਤੇ ਸਮਝ-ਬੂਝ ਹੋਣੀ ਬੇਹੱਦ ਜ਼ਰੂਰੀ ਹੈ । ਚੀਨ ਵਿਚੋਂ ਜਨ-ਸੰਖਿਆ ਵੱਧਣ ਤੋਂ ਰੋਕਣ ਲਈ ਠੋਸ ਉਪਰਾਲੇ ਕੀਤੇ ਗਏ ਹਨ। ਉਥੇ ਕਾਨੂੰਨ ਵਿੱਚ ਸੋਧ ਕਰਕੇ ਇਸ ਸੰਬੰਧੀ ਸਖ਼ਤ ਰਵੱਈਆ ਅਪਣਾਇਆ ਗਿਆ ਹੈ। ਤਰੱਕੀ ਕਰ ਚੁੱਕੇ ਮੁਲਕਾਂ ਵਿੱਚ ਲਿੰਗ ਸਿੱਖਿਆ ਪਹਿਲ ਦੇ ਆਧਾਰ ਤੇ ਦਿੱਤੀ ਜਾਂਦੀ ਹੈ। ਤੇ ਪਰਿਵਾਰ ਨਿਯੋਜਨ ਦੇ ਤਰੀਕਿਆਂ ਬਾਰੇ ਖੁੱਲ੍ਹ ਕੇ ਦੱਸਿਆ ਜਾਂਦਾ ਹੈ। ਲੋਕਾਂ ਨੇ ਆਪਣੀ ਜ਼ਿੰਮੇਵਾਰੀ ਸਮਝਦਿਆਂ ਹੋਇਆ ਵੱਸੋਂ ਤੇ ਬਾਖ਼ੂਬੀ ਕਾਬੂ ਪਾ ਲਿਆ ਹੈ। ਭਾਰਤ ਵਿੱਚ ਲਿੰਗ ਸਿੱਖਿਆ ਦਾ ਰਿਵਾਜ ਨਹੀ ਹੈ ਤੇ ਇਥੇ ਇਹ ਹੈ ਕਿ ਵਧਦੀ ਵੱਸੋਂ ਤੇ ਅੰਕੁਸ਼ ਲਾਉਣਾ ਭਾਰਤ ਦੀ ਕਿਸੇ ਵੀ ਸਿਆਸੀ ਪਾਰਟੀ ਦੇ ਚੋਣ ਮੈਨੀਫੈਸਟੋ ਵਿੱਚ ਨਹੀ ਹੈ ਤੇ ਨਾ ਹੀ ਕਿਸੇ ਸਿਆਸੀ ਏਜੰਡੇ ਤੇ ਇਸਦਾ ਜਿਕਰ ਲੱਭਦਾ ਹੈ। ਇਸ ਬਾਰੇ ਕੋਈ ਵਿਸ਼ੇਸ਼ ਢੰਡ ਨਹੀ ਰੱਖਿਆ ਜਾਂਦਾ। ਜਿਵੇਂ ਸਿੱਖਿਆ ਤੇ ਪਸਾਰ ਦਾ ਮਾਮਲਾ ਸਾਰੀਆਂ ਸਿਆਸੀ ਪਾਰਟੀਆਂ ਮੁੱਖ ਤੌਰ ਤੇ ਪ੍ਰਚਾਰਦੀਆਂ ਹਨ, ਉਸੇ ਤਰ੍ਹਾਂ ਇਸ ਸਮੱਸਿਆ ਨੂੰ ਵੀ ਪ੍ਰਮੁੱਖਤਾ ਮਿਲਣੀ ਚਾਹੀਦੀ ਹੈ। ਇਹ ਸ਼ਰਤ ਰੱਖੀ ਜਾਣੀ ਚਾਹੀਦੀ ਹੈ ਕਿ ਦੋ ਤੋਂ ਵੱਧ ਬੱਚਿਆਂ ਵਾਲਾ ਕੋਈ ਵੀ ਔਰਤ-ਮਰਦ ਕਿਸੇ ਪ੍ਰਕਾਰ ਦੀ ਚੋਣ ਨਹੀ ਲੜ ਸਕਦਾ। ਦੋ ਤੋਂ ਵੱਧ ਬੱਚੇ ਪੈਦਾ ਕਰਨੇ ਇੱਕ ਅਪਰਾਧ ਕਰਾਰ ਦਿੱਤਾ ਜਾਣਾ ਚਾਹੀਦਾ ਹੈ। ਭਾਰਤੀ ਸਿਹਤ ਮੰਤਰਾਲੇ ਵੱਲੋਂ ਇਸ ਸੰਬੰਧੀ ਕੀਤੀਆਂ ਕੋਸ਼ਿਸ਼ਾਂ ਵੀ ਜ਼ਿਕਰ ਯੋਗ ਹਨ। ਭਾਰਤ ਅਜਿਹਾ ਪਹਿਲਾ ਦੇਸ਼ ਹੈ ਜਿੱਥੇ ਪਰਿਵਾਰ ਨਿਯੋਜਨ ਨੂੰ ਪਹਿਲ ਦੇ ਤੌਰ ਤੇ 1962 ਵਿੱਚ ਲਾਗੂ ਕੀਤਾ ਗਿਆ। ਕਰਨਾਟਕਾ ਵਿੱਚ 1930 'ਚ 2 ਪਰਿਵਾਰ ਨਿਯੋਜਨ ਕਿਲਿਨਿਕ ਖੋਲ੍ਹੇ ਗਏ ਜੋ ਦੁਨੀਆਂ ਦੇ ਇਤਿਹਾਸ 'ਚ ਪਹਿਲੀ ਤੇ ਨਵੇਕਲੀ ਘੱਟਨਾ ਸੀ। ਅੱਜ ਹਰ ਪੰਜ ਹਜ਼ਾਰ ਦੀ ਆਬਾਦੀ ਮਗਰ ਅਜਿਹੇ ਸੈਂਟਰ ਚੱਲ ਰਹੇ ਹਨ। ਇਸ ਪ੍ਰੋਗਰਾਮ ਨੂੰ ਲੋਕਾਂ ਦਾ ਆਪਣਾ ਪ੍ਰੋਗਰਾਮ ਬਣਾਉਣ ਲਈ ਵੱਧ ਵਿੱਤੀ ਸਹਾਇਤਾ ਅਤੇ ਸਿਹਤ ਪ੍ਰੋਗਰਾਮਾਂ 'ਚ ਪ੍ਰਮੁੱਖਤਾ ਦਿੱਤੀ ਜਾਣੀ ਚਾਹੀਦੀ ਹੈ। ਬਾਲ ਵਿਆਹ ਦੀ ਪ੍ਰਥਾ ਉਪਰ ਸਖਤੀ ਨਾਲ ਰੋਕ ਲੱਗਣੀ ਚਾਹੀਦੀ ਹੈ। ਮੁੰਡੇ-ਕੁੜੀ ਦੇ ਵਿਆਹ ਦੀ ਨਿਸ਼ਚਿਤ ਉਮਰ ਹੱਦ ਹੋਰ ਵਧਾ ਦੇਣੀ ਚਾਹੀਦੀ ਹੈ

ਵਧ ਰਹੀ ਵੱਸੋਂ ਦਾ ਸਭ ਤੋਂ ਵਧੀਆ ਹੱਲ ਲੋਕਾਂ ਦਾ ਇਸ ਪਾਸੇ ਜਾਗਰੂਕ ਹੋਣਾ ਹੈ। ਲੋਕਾਂ ਨੂੰ ਨਿਰਧਾਰਿਤ ਕੀਤੇ ਹੋਏ, ਪਰਿਵਾਰ ਨੂੰ ਸੀਮਿਤ ਰੱਖਣ ਦੇ ਤਰੀਕੇ ਅਪਨਾਉਣੇ ਚਾਹੀਦੇ ਹਨ। ਹਰ ਚੇਤੰਨ ਨਾਗਰਿਕ ਦਾ ਫਰਜ ਹੈ ਕਿ ਉਹ ਆਪਣੇ ਸੰਪਰਕ ਚ ਆਉਣ ਵਾਲੇ ਲੋਕਾਂ ਨੂੰ ਵੱਧ ਰਹੀ ਵੱਸੋਂ ਕਾਰਨ ਆਉਂਦੀਆਂ ਸਮੱਸਿਆਵਾਂ ਬਾਰੇ ਜਾਣੂ ਕਰਾਵੇ। ਸਾਰੇ ਯਤਨਾਂ ਨਾਲ ਹੀ ਇਸ ਸਮੱਸਿਆ ਨਾਲ ਨਜਿੱਠਿਆ ਜਾ ਸਕਦਾ ਹੈ।

# ਤੁਹਾਡੇ ਹੁਗਾਰੇ

ਇਸ ਵਾਰ ਪੇਪਰ ਕਾਫੀ ਚੰਗਾ ਸੀ। ਖਾਸ ਕਰਕੇ ਔਰਤਾਂ ਦੇ ਵਹਿਮਾਂ–ਭਰਮਾਂ, ਪ੍ਰਾਣਦਾਨ, ਇੰਟਰਵਿਊ ਅਤੇ ਦੁੱਧ–ਨਹੀ–ਲਹੂ (ਮਿੰਨੀ ਕਹਣੀ) ਨਾਟਕ ਤਾਂ ਠੀਕ ਸੀ ਪਰ ਲੰਬੀ ਕਹਾਣੀ ਵਿਚੋਂ ਅਸ਼ਲੀਲਤਾ ਦੀ ਝਲਕ ਪੈਂਦੀ ਸੀ। ਲੰਬੀਆਂ ਕਹਾਣੀਆਂ ਨਾਲੋਂ ਮਿੰਨੀ ਕਹਾਣੀਆਂ ਜਿਆਦਾ ਲਾਇਆ ਕਰੋ। ਪੇਪਰ. ਮਿਆਰੀ ਬਣਦਾ ਜਾ ਰਿਹਾ ਹੈ ਪਰ ਕਿਤੇ–ਕਿਤੇ ਪਰੂਫ ਰੀਡਿੰਗ ਅੱਖਰਾਂ ਦੀ ਹੈ। ਵਾਤਾਵਰਣ, ਸਿਹਤ ਵਿਗਿਆਨ ਅਤੇ ਔਰਤਾਂ ਬਾਰੇ ਲਗਾਤਾਰ ਲੇਖ ਦਿਓ।

ਗੁਰਮੇਲ ਚੱਬੇਵਾਲ

ਮਾਰਚ–ਅਪਰੈਲ 99 ਅੰਕ ਬਹੁਤ ਵਧੀਆ ਲੱਗਾ। ਪਰਮਿੰਦਰ ਕੌਰ ਦਾ ਸ਼ਰੀਰ ਦਾਨ ਕਰਨ ਸੰਬੰਧੀ ਹਲਫੀਆਂ ਬਿਆਨ ਉਤਸ਼ਾਹ ਦੇਵੇਗਾ। ਐਸ.ਐਸ. ਆਜਾਦ ਜੀ ਦੇ ਲੇਖ ਤੇ ਬਹਿਸ ਅਸਲ ਨੁਕਤੇ ਉਤੇ ਕੇਂਦਰਤ ਨਹੀ ਹੋ ਰਹੀ। ਉਨ੍ਹਾਂ ਆਪਣੇ ਲੇਖ ਵਿਚ ਬਿੱਗ–ਬੈਂਗ ਦੇ ਧਾਰਨੀਆਂ ਨੂੰ ਅਧਿਆਤਮ ਵਾਦੀਆਂ ਨਾਲ ਜੋੜਦਿਆਂ ਨਿੱਗਰ ਦਲੀਲਾਂ ਪੇਸ਼ ਕੀਤੀਆਂ ਸਨ; ਇਨ੍ਹਾਂ ਨੂੰ ਡਾ. ਸੁਖਪਾਲ ਸੰਘੇੜਾ ਅਤੇ ਡਾ. ਗੁਰਾਇਆ ਜੀ ਨੇ ਰੱਦ ਨਹੀ ਕੀਤਾ। ਇਸ ਤੇ ਹੋਰ ਬਹਿਸ ਚਲਦੀ ਰਹਿਣੀ ਚਾਹੀਦੀ ਹੈ।

ਕੁਲਦੀਪ ਸਿੰਘ ਆਨੰਦਪੁਰ ਸਾਹਿਬ

ਮਾਰਚ ਅੰਕ ਇਕ ਮਿਆਰੀ ਦਸਤਾਵੇਜ ਜਾਪਿਆ। ਬੱਚਿਆਂ ਦਾ ਕੋਨਾ, ਪ੍ਰਾਣਦਾਨ, ਮਿੰਨੀ ਕਹਾਣੀ, ਇੰਟਰਵਿਊ ਆਦਿ ਨੇ ਟੁੰਬੀਆ। ਕੁਟੇਸ਼ਨਾ ਬਹੁਤ ਹੀ ਖੂਬਸੂਰਤ ਹਨ। ਇਹਨਾਂ ਨੂੰ ਨਿਰੰਤਰ ਸ਼ਕਲ ਦਿਓ। ਕੁਟੇਸ਼ਨਾ ਵਾਕਿਆ ਹੀ ਪਰਚੇ ਅਨੁਸਾਰ ਹਨ। ਉਮੀਦ ਹੈ ਅਗੇ ਵੀ ਮਨ ਨੂੰ ਟੁੰਬਣ ਵਾਲੀ ਸ਼ੁਬਦਾਵਲੀ ਜਾਰੀ ਰੱਖੋਂਗੇ। ਟਾਈਟਲ ਖਿਚ ਭਰਪੂਰ ਅਤੇ ਵਿਗਿਆਨਕ ਦਿਖ ਵਾਲਾ ਸੀ।

ਰੁਪਿੰਦਰ ਰੋਪੜ

ਮਾਰਚ ਅੰਕ ਵਿਚ ਕਹਾਣੀ 'ਇਕ ਘਟਨਾ ਇਕ ਸਿਲਸਲਾਂ' ਕੁਝ ਸਮਾਜਿਕ ਨਿਯਮਾਂ ਤੋਂ ਪਰ੍ਹਾਂ ਹੱਟਕੇ ਸੀ। ਇਸ ਤਰ੍ਹਾਂ ਦੀਆਂ ਕਹਾਣੀਆਂ ਦੂਹਰੇ ਅਰਥ ਕੱਢ ਦਿੰਦੀਆਂ ਹਨ। ਬੱਚਿਆਂ ਦੇ ਕਾਲਮ ਨੂੰ ਕੁਝ ਹੋਰ ਵੱਡਾ ਕਰਨਾ ਚਾਹੀਦਾ ਹੈ ਜਿਸ ਵਿੱਚ ਕਾਫੀ ਸਾਰੀ ਜਾਣਕਾਰੀ ਹੋਵੇ। ਸਰਗਰਮੀਆਂ ਦੀ ਸੂਚਨਾਂ ਪਹਿਲਾਂ ਲਾ ਦੇਣੀ ਚਾਹੀਦੀ ਹੈ ਤਾਂ ਜੋ ਲੋਕਾਂ ਨੂੰ ਲਗਾਊ ਜਾਣਕਾਰੀ ਮਿਲ ਸਕੇ।

ਜੋਗਾ ਸਿੰਘ, ਆਰਤੀ, ਹੇਮ ਰਾਜ

ਅਜੀਤ ਕੁਮਾਰ , ਪ੍ਰੇਮ ਅਤੇ ਹਰਮੇਸ਼

ਮੈ ਤਰਕਸ਼ੀਲ ਸਾਹਿਤ ਦਾ ਪੁਰਾਣਾ ਪਾਠਕ ਅਤੇ ਤਰਕਸ਼ੀਲ ਵਿਚਾਰਧਾਰਾ ਦਾ ਹਿਮਾਇਤੀ ਹਾਂ। ਮਾਰਚ 99 ਦੇ ਅੰਕ ਵਿਚ ਹਮੇਸ਼ਾ ਦੀ ਤਰ੍ਹਾਂ ਸੰਪਾਦਕੀ ਬਹੁਤ ਕਾਬਿਲੇ ਤਾਰੀਫ ਸੀ। ਸਮਾਜ ਵਿਚ ਔਰਤ ਦੀ ਸਥਿਤੀ ਅਤੇ ਵਹਿਮ ਭਰਮ ਲੇਖ ਵਿੱਚ ਸਾਡੇ ਸਮਾਜ ਵਿਚ ਔਰਤ ਦੀ ਮੌਜੂਦਾ ਸਥਿਤੀ ਦਾ ਕੋੜਾ ਸੱਚ ਬਿਆਨ ਕੀਤਾ ਗਿਆ ਸੀ। ਗੱਲ ਇਕ ਪਤੇ ਦੀ, ਮਿੰਨੀ ਕਹਾਣੀ 'ਦੁੱਧ–ਨਹੀ–ਲਹੂ ਅਤੇ ਕਹਾਣੀ 'ਇਕ ਘਟਨਾ ਇਕ ਸਿਲਸਲਾਂ' ਖਾਸ ਤੋਰ ਤੇ ਬਹੁਤ ਵਧੀਆ ਸਨ। ਫਿਲਾਸਫੀ 'ਨਾਸਤਿਕਤ ਦੇ ਅਰਥ' ਵੀ ਬਹੁਤ ਸਲਾਹੁਣਯੋਗ ਸੀ।

ਅੰਗਰੇਜ ਦਿਲਬਰ ਡੱਬਵਾਲੀ

ਜਨਵਰੀ–ਫਰਵਰੀ ਦਾ ਮੈਗਜੀਨ ਪੜ੍ਹਿਆ। ਜਿਸ ਵਿੱਚੋਂ ਸਾਨੂੰ ਪਿੰਡ ਦੀ ਸੱਥ ਵਿੱਚੋਂ, ਡੰਗੀ ਕਹਾਣੀ, ਚੰਦਾ ਵਾਲੇ ਬਾਬੇ ਦਾ ਪਾਖੰਡ ਅਤੇ ਗੂੰਗਾ ਤੋਤਾ ਬੋਲ ਪਿਆ ਬਹੁਤ ਪਸੰਦ ਆਏ। ਸੱਪ ਦੇ ਮਣਕੇ ਬਾਰੇ ਜਾਣਕਾਰੀ ਭਰਪੂਰ ਅਤੇ ਵੇਰਵੇ ਸਹਿਤ ਨਹੀ ਸੀ।

ਲਖਵੀਰ ਕੌਰ ਛੇਵੀ ਬੀ ਭਾਈਰੂਪਾ

ਮਾਰਚ 99 ਅੰਕ ਦੀ ਸੰਪਾਦਕੀ ਬਹੁਤ ਵਧੀਆ ਸੀ। ਇਹ ਧਾਰਮਿਕ ਫਿਰਕਾਪ੍ਰਸਤੀ ਤੇ ਕਰਾਰੀ ਸੱਟ ਹੈ। ਪਰੂਫ ਰੀਡਿੰਗ ਦੀਆਂ ਗਲਤੀਆਂ ਵੱਲ ਹੋਰ ਧਿਆਨ ਦੇਵੋ। ਨਿਰਮਲ ਸਿੰਘ ਦਾ ਲੇਖ 'ਗ੍ਰਹਿਣ' ਬਹੁਤ ਹੀ ਭਬਲਭੂਸੇ ਵਾਲਾ ਹੈ। ਮਿੰਨੀ ਕਹਾਣੀ ਦੁੱਧ–ਨਹੀ–ਲਹੂ ਬਹੁਤ ਵਧੀਆ ਲੱਗੀ। ਸ਼ੰਕਾ ਨਵਿਰਤੀ ਦੇ ਪੰਨੇ ਵਧਾ ਦਿਓ ਤਾਂ ਚੰਗਾ ਏ। ਕੇਸ ਰਿਪੋਰਟਾਂ ਅਤੇ ਹੱਡ ਬੀਤੀਆਂ ਚੰਗੀਆਂ ਲੱਗੀਆਂ। ਪਾਖੰਡੀ ਸਾਧਾਂ ਦੇ ਪਾਖੰਡ ਇਸੇ ਤਰ੍ਹਾਂ ਹੀ ਨੰਗੇ ਕਰਦੇ ਰਿਹਾ ਕਰੋ।

ਸੁਰਿੰਦਰ ਕੁਮਾਰ ਬਠਿੰਡਾ

ਮੈ ਇਹ ਮੈਗਜੀਨ ਆਪ ਹੀ ਨਹੀ ਪੜਦਾ ਬਲਕਿ ਮੇਰੇ ਕੋਲ ਹਰ ਉਠਣ–ਬੈਠਣ ਵਾਲੇ ਨੂੰ ਪੜਾਉਣ ਦੀ ਕੋਸ਼ਿਸ਼ ਕਰਦਾ ਹਾਂ। ਤੁਹਾਡਾ ਜਨਵਰੀ–ਫਰਵਰੀ ਦਾ ਅੰਕ ਬਹੁਤ ਵਧੀਆ ਸੀ ਖਾਸ ਕਰ ਬਿੱਗ–ਬੈਂਗ ਧਮਾਕੇ ਪ੍ਰਯੋਗ ਦੀ ਕਹਾਣੀ ਅਤੇ ਚੰਦਾ ਵਾਲੇ ਬਾਬੇ ਦਾ ਪਾਖੰਡ। ਮਾਰਚ 99 ਦਾ ਅੰਕ ਵੀ ਕਾਬਲੇ ਤਰੀਫ ਸੀ। ਗ੍ਰਹਿਣ ਕਿਵੇਂ ਲੱਗਦੇ ਹਨ, ਬਾਰੇ ਖੁੱਲ ਕੇ ਚਾਨਣਾ ਪਾਇਆ ਗਿਆ। ਕਹਾਣੀ ਇਕ ਘਟਨਾ ਇਕ ਸਿਲਸਲਾ ਬਹੁਤ ਵਧੀਆ ਸੀ। ਤੁਸੀ ਕਿਸੇ ਵੀ ਸਾਧ ਵੱਲੋਂ ਕਬੂਲਿਆ ਮਾਫੀਨਾਮਾ ਸਮੇਤ ਫੋਟੋ ਮੈਗਜੀਨ ਵਿਚ ਪ੍ਰਕਾਸ਼ਤ ਕਰਿਆ ਕਰੋ।

ਬਲਤੇਜ ਸਿੰਘ ਸੰਗਤਪੁਰਾ।

ਜਨਵਰੀ–ਫਰਵਰੀ ਅੰਕ ਆਪਣੇ ਦੋਸਤ ਕੋਲੋ ਪੜਿਆ। ਬਹੁਤ ਪ੍ਰਭਾਵਿਤ ਹੋਇਆ। ਸੱਪ ਦੇ ਕੱਟਣ ਸੰਬੰਧੀ ਸ਼ੰਕਾ ਨਵਿਰਤੀ ਵਗੈਰਾ ਤਾਂ ਬਹੁਤ ਵੱਧੀਆ ਲੱਗੀ। ਵਧੀਆ ਹੁੰਦਾ ਉਸ ਪ੍ਰਚਾਰੇ ਜਾਂਦੇ ਪੱਧਰ ਬਾਰੇ ਦੱਸਦੇ ਜੋ ਕਿਸੇ ਜਹਿਰੀਲੇ ਕੀਟ ਦੁਆਰਾ ਕੱਟਣ ਤੇ ਕੱਟ ਵਾਲੀ ਜਗ੍ਹਾ ਉਤੇ ਚੁੰਬੜ ਜਾਂਦਾ ਹੈ।

ਜਗਜੀਵਨ ਰਾਮ ਦੁਮੇਲੀ

ਮਾਰਚ 99 ਵਿੱਚ 'ਬਚਨੋ ਦਾ ਭੂਤ' ਅੱਜ ਕੱਲ ਦੇ ਕਈ ਘਰਾਂ ਦੇ ਮਾਹੌਲ ਨੂੰ ਦਰਸਾਉਣ ਵਾਲਾ ਜਾਪਿਆ। ਜੇਕਰ ਇਸ ਵਿਚ ਤਰਕਸ਼ੀਲ ਫਿਲਾਸਫਰਾਂ ਦੇ ਵਿਚਾਰ ਪੇਸ਼ ਕੀਤੇ ਜਾਂਦੇ ਤਾਂ ਹੋਰ ਵੀ ਵਧੀਆ ਰਹਿਣਾ ਸੀ।

ਗੁਰਪ੍ਰਮ ਸਿੰਘ ਲਹਿਰੀ (ਬਠਿੰਡਾ)

ਐਤਕੀ ਮੈਗਜ਼ੀਨ ਵਿਚ ਸੰਪਾਦਕੀ ਅਤੇ ਪਿੰਡ ਦੀ ਸੱਥ ਸ਼ਿਆਸਤਦਾਨਾਂ ਅਤੇ ਪਾਖੰਡੀ ਲੋਟੂਆਂ ਦਾ ਭਾਂਡਾ ਚੋਰਾਹੇ ਵਿਚ ਭੰਨਦੀਆਂ ਹਨ। ਕਹਾਣੀ ਇਕ ਘਟਨਾ ਇਕ ਸਿਲਸਲਾ ਦੀ ਜਿੰਨੀ ਤਾਰੀਫ ਕੀਤੀ ਜਾਵੇ, ਘੱਟ ਹੈ। ਕੁਲ ਮਿਲਾਕੇ ਸਮੁੱਚਾ ਮੈਟਰ ਠੀਕ ਸੀ।

ਬਲਤੇਜ ਵਾਂਦਰ (ਬਠਿੰਡਾ)

ਇਸ ਵਾਰ ਦਾ ਤਰਕਸ਼ੀਲ ਰਸਾਲਾ ਬੇਹੱਦ ਪਸੰਦ ਆਇਆ। ਸਾਰਾ ਮੈਟਰ ਬਹੁਤ ਵਧੀਆ ਸੀ। ਮੁਲਾਕਾਤ, ਡਾ. ਚਰਨਜੀਤ ਦਾ ਲੇਖ,



ਗ੍ਰਹਿਣ, ਮਨੋਵਿਗਿਆਨ, ਨਾਸਤਿਕਤਾ ਦੇ ਅਰਥ, ਕਹਾਣੀ, ਵਾਤਾਵਰਣ, ਬੱਚਿਆਂ ਦਾ ਕੋਨਾ ਬੇਹੱਦ ਪਸੰਦ ਆਏ। ਸਮਾਗਮ ਦੀਆਂ ਰਿਪੋਰਟਾ ਕਾਣਜਾਰੀ ਭਰਪੂਰ ਸੀ। ਟਾਈਟਲ ਬਹੁਤ ਹੀ ਚੰਗਾ ਜਾਪਿਆ। ਨਜ਼ਮ 'ਕੁੱਤਾ ਕਿਉਂ ਰੋਂਦਾ ਹੈ' ਬਹੁਤ ਪਸੰਦ ਆਈ। ਗੱਲ ਕੀ ਇਹਨਾ 52 ਪੇਜ਼ਾਂ ਵਿੱਚ ਬਹੁਤ ਹੀ ਜਾਣਕਾਰੀ ਭਰਪੂਰ ਵਿਸ਼ੇ ਸਨ। ਜੇ ਸੰਭਵ ਹੋਵੇ ਤਾਂ ਹੋਣ ਜਾ ਸਾਰੇ ਪ੍ਰੋਗ੍ਰਾਮਾਂ ਬਾਰੇ ਅਗਾਊ ਜਾਣਕਾਰੀ ਲਾਇਆ ਕਰੋ।

ਸੁਨੀਤਾ ਕੁਮਾਰੀ, ਪਿੰਡ : ਉਹੜਪੁਰ (ਟਾਂਡਾ)

ਮਾਰਚ 99 ਅੰਕ ਦਾ ਸਮੁੱਚਾ ਮੈਟਰ ਪੜਨਯੋਗ ਸੀ। ਪਰ 'ਇਕ ਘਟਨਾ ਇਕ ਸਿਲਸਿਲਾ' ਕਹਾਣੀ ਦਾ ਭਾਵਅਰਥ ਸਹੀ ਸਨ ਪਰ ਸ਼ਬਦਾਵਲੀ ਅਸ਼ਲੀਲਤਾ ਦਾ ਇਜ਼ਹਾਰ ਕਰਦੀ ਸੀ। ਲੰਬੀਆਂ ਕਹਾਣੀਆਂ ਦੇ ਮੁਕਾਬਲੇ ਮਿੰਨੀ ਕਪਣੀਆਂ ਛਾਪੋ ਤਾਂ ਠੀਕ ਰਹੇਗਾ। ਮਾਰਚ ਅੰਕ ਵਿਚ ਸ਼ਹੀਦ ਭਗਤ ਸਿੰਘ ਦੇ ਨਾਸਤਿਕਤਾ ਬਾਰੇ ਵਿਚਾਰ ਜਰੂਰ ਲਾਉਣੇ ਚਾਹੀਦੇ ਸਨ। ਜੋ ਡੱਬੀ ਬੰਦ (ਕੁਟੇਸ਼ਨਾ) ਛਾਪੀਆਂ ਹਨ ਬਹੁਤ ਪਸੰਦ ਆਈਆਂ। ਅੱਗੇ ਵੀ ਜਾਰੀ ਰੱਖਿਆਂ ਜਾਣ।

ਪ੍ਰਮ ਸਿੰਘ ਬੰਬੇਲੀ, ਡਾ. ਇੰਦਰਜੀਤ ਸੈਦਪੁਰ

ਜਨਵਰੀ–ਫਰਵਰੀ ਦਾ ਅੰਕ ਬਹੁਤ ਵਧੀਆ ਲੱਗਿਆ। ਸਿਰਜਣਾ ਸਾਹਿਬ ਨਾਲ ਮੁਲਾਕਾਤ ਮਨੁੱਖੀ ਸੁਭਾਓ ਉਪਰ ਵਿਰਸੇ ਦਾ ਪ੍ਰਭਾਵ, ਡੰਗੀ ਕਹਾਣੀ, ਜੀਵਨ ਦਾ ਆਦਰਸ਼ ਕੀ ਹੋਵੇ ਲੇਖ ਮਨ ਨੂੰ ਮੋਹਿਤ ਕਰਨ ਵਾਲੀਆਂ ਲਿਖਤਾਂ ਸਨ, ਸਾਇੰਸ ਦੀ ਵੱਡਮੁੱਲੀ ਦੇਣ ਕੰਪਿਊਟਰ ਤੇ ਡਾ. ਸੁਖਪਾਲ ਸੰਘੇੜਾ ਦਾ ਲੇਖ ਬਿੱਗ–ਬੈਂਗ ਧਮਾਕੇ ਦੇ ਪ੍ਰਯੋਗ ਦੀ ਕਹਾਣੀ ਵੀ ਬੜੀਆ ਸਾਂਭਣਯੋਗ ਲਿਖਤਾਂ ਸਨ।

ਜਸਵਿੰਦਰ ਸਿੰਘ **+1,** ਚੱਠਾ ਗੋਬਿੰਦਪੁਰਾ (ਸੰਗਰੂਰ)

ਜਨਵਰੀ–ਫਰਵਰੀ ਅੰਕ 'ਚ ਸੰਪਾਦਕੀ, ਕਹਾਣੀ ਡੰਗੀ, ਪਿੰਡ ਦੀ ਸੱਥ, ਲੋਕ ਕਥਾ–ਇਨਸਾਨ ਬਣੋ, ਤਰਕ–ਦਰਪਣ ਆਦਿ ਰਚਨਾਵਾਂ ਨੇ ਮਨ ਉਤੇ ਗਹਿਰਾ ਪ੍ਰਭਾਵ ਪਾਇਆ ਪਰ ਵਿਗਿਆਨਕ ਲੇਖਾਂ ਦੀ ਘਾਟ ਸੀ। ਦੂਸਰੀਆਂ ਭਾਸ਼ਾਵਾਂ ਵਿਚੋਂ ਅਨੁਵਾਦ ਕਰਕੇ ਰਚਨਾਵਾਂ ਮੈਗਜੀਨ ਵਿਚ ਦਿੰਦੇ ਰਿਹਾ ਕਰੋ।

ਧਰੋੜ

ਤਰਕਸ਼ੀਲ ਮੈਗਜੀਨ ਦਾ ਪੁਰਾਣਾ ਪਾਠਕ ਹਾਂ। ਇਹ ਸਮਾਜ ਵਿੱਚ 'ਅਗਿਆਨਤਾ' ਨੂੰ ਦੂਰ ਕਰਨ ਲਈ ਸਲਾਘਾਯੋਗ ਕਦਮ ਚੁੱਕ ਰਿਹਾ ਹੈ। ਮੈਗਜੀਨ ਮਾਸਿਕ ਹੋ ਜਾਵੇ ਤਾਂ ਚੰਗਾ ਹੈ।

ਕਮਲਪ੍ਰੀਤ ਸਿੰਘ ਬੀ. ਏ–**I,** ਸ਼ੇਰਪੁਰ (ਸੰਗਰੂਰ)

ਜਨਵਰੀ–ਫਰਵਰੀ ਸਾਰਾ ਅੰਕ ਹੀ ਸਲਾਹੁਣਯੋਗ ਸੀ। ਮਨੁੱਖੀ ਸਭਾਉ ਉਪਰ ਵਿਰਸੇ ਦਾ ਪ੍ਰਭਾਵ, ਵਿਗਿਆਨ ਦਾ ਯੁੱਗ ਇਨਾਮ ਰੂੜੀਵਾਦੀ ਵਿਚਾਰਧਾਰਾ ਬਹੁਤ ਪਸੰਦ ਆਇਆਂ। ਪਿੰਡ ਦੀ ਸੱਥ ਸਦਾ ਹੀ ਵਧੀਆ ਲੱਗਦੀ ਹੈ। ਗੂੰਗਾ ਤੋਤਾ ਬੋਲ ਪਿਆ, ਜਦੋਂ ਨਵਵਿਆਹੁਤਾ ਗੁੰਮ–ਸੁੰਮ ਹੋਣ ਲੱਗੀ ਕੇਸ ਰਿਪੋਰਟਾਂ, ਤਰਕ ਦਰਪਣ, ਲੋਕ ਕਥਾ–ਇਨਸਾਨ ਬਣੋ ਅਤੇ ਤਰਕਸ਼ੀਲ ਟੱਪੇ ਜਾਣੀ ਕਿ ਸਾਰਾ ਹੀ ਮੈਗਜੀਨ ਪੜ੍ਹ ਕੇ ਮਾਨਸਿਕ ਤਸੱਲੀ ਹੁੰਦੀ ਹੈ।

ਡਾ. ਅਮਰਜੀਤ ਰੋੜਾਂਵਾਲੀ (ਫਿਰੋਜ਼ਪੁਰ)

ਪਰਮਜੀਤ ਸਿੰਘ ਅਰਾਈਆਂ ਵਾਲਾ (ਫਰੀਦਕੋਟ)

ਡਾ. ਕੁਲਵੰਤ ਸਿੰਘ ਸੰਧਵਾ (ਕੋਟਕਪੂਰਾ), ਅਮਨਦੀਪ ਸਿੰਘ ਅਤੇ ਬਸੰਤ ਲਾਲ ਪੋਸਟਮੈਨ

ਜਿਥੇ ਨਵੰਬਰ–ਦਸੰਬਰ ਅੰਕ ਨੇ ਬੇਹੱਦ ਨਿਰਾਸ਼ ਕੀਤਾ ਉਥੇ ਜਨਵਰੀ–ਫਰਵਰੀ ਅੰਕ ਦੀ ਦਿੱਖ ਅਤੇ ਮੈਟਰ ਨੇ ਬਹੁਤ ਆਸ ਜਗਾਈ ਹੈ। ਇਸ ਅੰਕ ਵਿਚ ਛਪੀ 'ਸਾਂਝੀ ਜੁਆਬੀ ਚਿਠੀ' ਤੋਂ ਪਤਾ ਲੱਗਦੈ ਕਿ ਤੁਸੀ ਪਾਠਕਾਂ ਦੀਆਂ ਚਿਠੀਆਂ ਨੂੰ ਗੰਭੀਰਤਾ ਨਾਲ ਲੈਂਦੇ ਹੋ। ਪਿੰਡ ਦੀ ਸੱਥ, ਕਹਾਣੀ ਡੰਗੀ, ਲੋਕ ਕਥਾ, ਸੁਪਨੇ ਵਿਚ ਤੁਸੀ ਮਿਲੇ ਅਸਾਨੂੰ ਅਤੇ ਛੋਟੇ ਛੋਟੇ ਟੋਟਕੇ ਜਿਥੇ ਚੰਗੀਆਂ ਪਰ ਹਲਕੀਆਂ–ਫੁਲਕੀਆਂ ਸਾਹਿਤਕ ਰਚਨਾਵਾਂ ਹਨ ਉਥੇ ਮਨੁੱਖੀ ਮਨ ਤੇ ਵਿਰਸੇ ਦਾ ਪ੍ਰਭਾਵ ਅਤੇ ਬਿੱਗ–ਬੈਂਗ ਧਮਾਕੇ ਦੇ ਪ੍ਰਯੋਗ ਵਾਲਾ ਲੇਖ ਜਾਣਕਾਰੀ ਭਰਪੂਰ ਸਨ। ਕੇਸ ਰਿਪੋਰਟ ਗੂੰਗਾ ਤੋਤਾ ਬੋਲ ਪਿਆ, ਰੌਚਕ ਸੀ ਉਥੇ ਗੈਲੀਲੀਓ ਬਾਰੇ ਲੇਖ ਪੜਕੇ ਸਹਿਜੇ ਹੀ ਅੰਦਾਜਾ ਲਾਇਆ ਜਾ ਸਕਦੈ ਕਿ ਧਰਮ ਕਿਸੇ ਵੀ ਨਵੀ ਖੋਜ ਨੂੰ ਬਰਦਾਸ਼ਤ ਨਹੀ ਕਰਦਾ ਅਤੇ ਖੋਜ ਕਰਨ ਵਾਲੇ ਨੂੰ ਸਖਤ ਸਜ਼ਾ ਦੇਣ ਜਾਂ ਮਾਰ ਮੁਕਾਉਣ ਤੋਂ ਬਿਨ੍ਹਾਂ ਸਮੇਂਦੇ ਧਾਰਮਿਕ ਆਗੂਆਂ ਦੀ ਤਸੱਲੀ ਨਹੀ ਹੁੰਦੀ।

ਕੁਲਵੰਤ ਕੌਰ ਮੁਹਾਲੀ

ਜਨਵਰੀ–ਫਰਵਰੀ 99 ਅੰਕ ਵਿਚ ਸਿਹਤ ਵਿਗਿਆਨ ਤੇ ਬਿੱਗ–ਬੈਂਗ ਧਮਾਕੇ ਦੇ ਪ੍ਰਯੋਗ ਬਾਰੇ ਲੇਖ ਬਹੁਤ ਹੀ ਵੱਧੀਆ ਲੱਗੇ। ਧਮਾਕੇ ਬਾਰੇ ਲੇਖ ਦਾ ਅਸੀ ਹਿੰਦੀ ਵਿਚ ਅਨੁਵਾਦ ਵੀ ਹਰਿਆਣਾ ਰਾਜ ਦੀ ਸਾਖਰਤਾ ਪੱਤਰਕਾ ਲਈ ਕੀਤਾ ਹੈ। ਮੇਰੇ ਕਈ ਸਥੀਆਂ ਨੇ ਵੀ ਇਹ ਅੰਕ ਪੜ੍ਹਿਆ ਹੈ, ਬਹੁਤ ਸਰਾਹਨਾ ਕੀਤੀ ਹੈ।

ਵੇਦ ਪਰੀਆਂ ਭਿਵਾਨੀ (ਹਰਿਆਣਾ)

ਤਰਕਸ਼ੀਲ ਮੈਗਜੀਨ ਦੇ ਮਾਰਚ–ਅਪ੍ਰੈਲ ਅੰਕ ਵਿਚ ਯੂਨਿਟਾਂ ਦੀ ਚੋਣ ਕ੍ਰਮਵਾਰ ਛਾਪੀ ਗਈ ਸੀ। ਉਸ ਦੇ ਵਿਚ ਕਈ ਯੂਨਿਟ ਪ੍ਰਧਾਨਾਂ ਜਾਂ ਸਕੱਤਰਾਂ ਦੇ ਨਾਂਵਾਂ ਨਾਲ ਗੋਤਾਂ ਦੀਆਂ ਪੂਛਾਂ ਲਾਈਆਂ ਗਈਆਂ ਹਨ ਜੋ ਕਿ ਸਾਡੇ ਤਰਕਸ਼ੀਲ ਹੋਣ ਦੇ ਨ਼ਾਤੇ ਠੀਕ ਨਹੀ, ਕਿਉਂਕਿ ਤਰਕਸ਼ੀਲ ਸੁਸਾਇਟੀ ਪੰਜਾਬ ਜਾਤਾਂ ਅਤੇ ਉਪ ਜਾਤਾਂ ਨੂੰ ਠੀਕ ਨਹੀ ਮੰਨਦੀ ਤਾਂ ਇਹ ਕਿਉਂ ਨਾਂ ਦੇ ਨਾਲ ਲਾਈਆਂ ਜਾਂਦੀਆਂ ਹਨ। ਉਦਾਹਰਣ ਵੱਜੋਂ ਜਿਵੇਂ ਕਿ ਸੰਗਰੂਰ ਇਕਾਈ।

ਕੁਲਵੰਤ ਸਿੰਘ, ਵਾ : ਪ੍ਰਧਾਨ

ਦੀ ਤਰਕਸ਼ੀਲ ਸੁਸਾਇਟੀ ਪੰਜਾਬ

ਇਕਾਈ ਬਰਨਾਲਾ

ਮਾਰਚ ੧੯੯੯ ਅੰਕ ਵਿੱਚ ਛੱਪੀ ਕਹਾਣੀ ਇਕ ਘਟਨਾ ਇਕ ਸਿਲਸਿਲਾ ਪੜ੍ਹ ਕੇ ਮਨ ਨੂੰ ਠੇਸ ਲੱਗੀ ਹੈ। ਇਹ ਕਹਾਣੀ ਆਪਣੈ ਮੈਗਜ਼ੀਨ ਵਿੱਚ ਛੱਪਣਯੋਗ ਨਹੀਂ ਹੈ। ਭਾਵੇਂ ਕਿ ਲੇਖਕ ਨੇ ਆਪਣੇ ਵੱਲੋਂ ਇਸ ਵਿੱਚ ਕੋਈ ਸਿੱਖਿਆ ਦੇਣ ਦੀ ਕੋਸ਼ਿਸ਼ ਕੀਤੀ ਹੈ। ਪਰ ਇਹ ਉਸ ਪਹਿਲੂ ਤੇ ਪੂਰੀ ਨਾ ਉਤਰਦੀ ਹੋਈ ਕਾਮ–ਉਕਸਾਊ ਲਿਖਤ ਬਣ ਗਈ ਹੈ। ਇਸੇ ਤਰ੍ਹਾਂ ਦੇ ਵਿਚਾਰ ਕਿਸਾਨ ਮੇਲੇ ਤੇ ਲੁਧਿਆਣੇ ਤਰਕਸ਼ੀਲ ਸੁਸਾਇਟੀ ਦੀ ਸਟਾਲ ਤੇ ਕੁਝ ਪਾਠਕਾਂ ਵੱਲੋਂ ਸ਼ਿਕਾਇਤ ਦੇ ਤੌਰ ਤੇ ਪ੍ਰਗਟਾਏ ਗਏ। ਅੱਗੇ ਤੋਂ ਇਹੋ ਜਿਹਾ ਮੈਟਰ ਮੈਗਜ਼ੀਨ ਵਿਚ ਨਾ ਛਾਪਿਆ ਜਾਵੇ। ਇਸ ਕਹਾਣੀ ਬਾਰੇ ਅਫਸੋਸ ਵੀ ਅਗਲੇ ਅੰਕ ਵਿਚ ਛਾਪਿਆ ਜਾਵੇ ਤਾਂ ਕਿ ਪਾਠਕਾਂ ਦੇ ਮਨ ਨੂੰ ਲੱਗੀ ਠੇਸ ਠੀਕ ਹੋ ਸਕੇ।

ਤੁਹਾਡਾ ਦੋਸਤ,

ਗੁਰਮੇਲ ਸਿੰਘ ਇਕਾਈ ਲੁਧਿਆਂਣਾ

ਮੈਂ ਕਾਫੀ ਦੇਰ ਤੋਂ ਤਰਕਸ਼ੀਲ ਪੇਪਰ ਦਾ ਪਾਠਕ ਹਾਂ। ਇਸ ਦਾ ਆਮ ਸੁਨੇਹਾਂ ਹੈ ਕਿ ਹਰ ਚੀਜ਼ ਨੂੰ ਤਰਕ ਨਾਲ ਦੇਖਣ ਤੇ ਸੁਨਣ ਤੋਂ ਬਾਦ ਤਰਕ ਦੇ ਪੈਮਾਨੇ ਨਾਲ ਤੋਲੋ।

ਪਰ ਆਪ ਨੇ ਜਨਵਰੀ–ਫਰਵਰੀ ਪ੍ਰੋ: ਸਿਰਕਣਾ ਦੀ ਮੁਲਾਕਾਤ 'ਚ ਪੰਨਾ ਪੰਜ ਤੇ ਛਾਪਿਆ ਕਿ ਮਸਰੀ (ਪ੍ਰਫੈਰਰ) ਧਾਰਨਾ ਹੈ ਕਿ ਧਾਰਮਿਕ ਤੌਰ ਤੇ ਪਵਿੱਤਰ ਸਮਝੇ ਜਾਂਦੇ ਗ੍ਰੰਥਾਂ ਬਾਰੇ ਕੋਈ ਟਿੱਪਣੀ ਨਹੀ ਕਰਨੀ ਚਾਹੀਦੀ ਹੈ। ਪਰ ਅਸੀ ਗੈਲੀਲੀਓ ਦੀ ਤਰਕ ਸਮਝ ਤੇ ਬਹਾਦਰੀ ਨੂੰ ਕੀ ਆਖਾਂਗੇ। ਬਾਬੇ ਨਾਨਕ ਨੇ ਹੀ ਆਪ ਧਰਤ ਦੀਆਂ ਗਲਤ ਧਾਰਾਵਾਂ ਆਦਿ ਨੂੰ ਆਮ ਭੰਡਿਆ ਸੀ। ਚੁੱਪ ਰਹਿਣਾ ਇਨਸਾਨੀਅਤ ਅਤੇ ਵਿਗਿਆਨਕ ਤਰੱਕੀ ਅਤੇ ਕਾਡਾਂ ਰਾਹੀ ਸਾਰੀਆਂ ਸਹੂਲਤਾਂ ਨੂੰ ਖਤਮ ਕਰਨਾ ਹੈ। ਛਾਪਣ ਤੋਂ ਪਹਿਲਾਂ ਇਸ ਤੇ ਟਿਪਣੀ

ਕਰਨੀ ਜ਼ਰੂਰੀ ਸੀ ਕੀਤੀ ਨਹੀ ਗਈ।

ਸ਼੍ਰੀ ਸੁਰਜੀਤ ਸਿੰਘ ਢਿਲੋਂ ਦਾ ਲੇਖ, ਮਨੁੱਖੀ ਸੁਭਾਅ ਉਪਰ ਵਿਰਸੇ ਦਾ ਪ੍ਰਭਾਵ। ਇਹ ਲੇਖ ਛੱਪਣ ਨਾਲ ਤਾਂ ਵਿਗਿਆਨਕ ਤੇ ਤਰਕ ਸਮਝ-ਸੋਚ ਦੀ ਪ੍ਰਤੀਯੋਗਤਾ (ਸ਼ੋਭਾ) ਨੂੰ ਨੁਕਸਾਨ ਹੋਇਆ ਹੈ। ਵਿਰਸੇ ਦਾ ਪ੍ਰਭਾਵ, 19ਵੀ ਤੇ 20ਵੀ ਸਦੀ ਦੇ ਕੁਝ ਵਿਗਿਆਨੀਆਂ ਅਤੇ ਖਾਸ ਕਰਕੇ ਨਸਲਵਾਦੀਆਂ ਦੀ ਹੀ ਸਮਝ ਸੀ। ਇਸ ਸਮਝ ਨੂੰ ਹਿਟਲਰ ਨੇ ਵਰਤਿਆ ਸੀ। ਤਰਕਸ਼ੀਲ ਦੇ ਸਫਾ 11 ਤੇ ਲਿਖਿਆ ਕਿ "ਵਿਗਿਆਨਕ ਖੇਤਰ 'ਚ ਅੱਜ ਇਹ ਸਵਾਲ ਉਠ ਨਹੀ ਰਿਹਾ ਕਿ ਕੀ ਮਨੁੱਖੀ ਵਤੀਰਾ ਜਣਨ-ਤੱਤ ਆਧੀਨ ਹੈ।" ਇਸ ਤੋਂ ਜਾਪਦਾ ਹੈ ਕਿ ਸੁਰਜੀਤ ਜੀ ਇਕ ਹੀ ਅਵਿਗਿਆਨੀ ਸੋਚ ਦੇ ਖੂਹ ਦੇ ਡੱਡੂ ਹੀ ਹਨ। ਜੇ ਸਿਰਫ ਜਣਨ-ਤੱਤ (ਜੀਨਜ਼) ਦੀ ਹੀ ਗੱਲ ਹੁੰਦੀ ਤਾਂ ਅੱਜ ਵਿਗਿਆਨਕ ਵਿਕਾਸ ਅਤੇ ਕਾਢਾਂ ਨਾ ਹੁੰਦੀਆਂ ਅਨਪੜ੍ਹ ਦੇ ਬੱਚੇ ਅਨਪੜ੍ਹ ਹੀ ਰਹਿੰਦੇ। ਡਾਕਟਰ, ਵਕੀਲ ਆਦਿ ਨਹੀ ਬਣ ਸਕਦੇ ਸਨ। ਇਨਸਾਨ ਜੰਗਲਾਂ 'ਚ ਹੀ ਰਹਿੰਦਾ ਕਿਉਂਕਿ ਜ਼ੀਨ ਨੇ ਖੁੱਲ ਨਹੀ ਦਿੱਤੀ ਹੋਈ, ਸੁਰਜੀਤ ਜੀ ਦੀ ਸਮਝਦੀ ਹੀ ਝਲਕ ਸਫਾ 11 ਤੇ ਹੈ। ਲਿਖਦੇ ਹਨ ਕਿ "ਸਮਾਜਵਾਦ ਵੱਲ ਵੱਧਣ ਦੇ ਮਨੁੱਖਾਂ ਨੇ ਦ੍ਰਿੜ ਯਤਨ ਵੀ ਕੀਤਾਂ———ਜ਼ੀਨਾ ਨੇ ———ਖੁਲ੍ਹ ਨਹੀ ਦਿੱਤੀ। ਪਰ ਪ੍ਰਾਚੀਨ ਤੋਂ ਰਜਵਾੜਾਸ਼ਾਹੀ, ਜ਼ਗੀਰੂ ਪੂੰਜੀਵਾਦ ਆਦਿ ਕਿਵੇਂ ਹੋਂਦ 'ਚ ਆਇਆ। ਇਨ੍ਹਾਂ ਮੁਤਾਬਿਕ ਮਹਾਨ ਵਿਗਿਆਨੀ ਡਾਰਵਨ (Darwin) ਗਲਤ ਸੀ/ਹੈ। ਫਿਰ ਪੰਨਾ 11 ਤੇ ਰਸਾਇਣ ਅਤੇ ਹਾਰਮੋਨਾਂ ਦੀ ਗੱਲ ਜ਼ੀਨਾਂ ਤੇ ਹੀ ਨਿਰਭਰ ਹੈ। ਪਰ ਜੇ ਕਿਸੇ ਬਿਮਾਰੀ ਜਾਂ ਸੱਟ-ਚੋਟ ਆਦਿ ਨਾਲ ਮਾਸਟਰ ਗਲੈਂਡ (ਪਿਇਊਟਰੀ-ਗ੍ਰੰਥੀ) ਖਰਾਬ ਹੋ ਜਾਏ ਤਾਂ ਕਈ ਹੋਰ ਰਸਾਇਣ ਤੇ ਹਾਰਮੋਨ ਪੈਦਾ ਨਹੀ ਹੋ ਸਕਦੇ। ਵਿਰਸੇ 'ਚ ਭਾਵੇਂ ਕਿੰਨੇ ਵੀ ਚੰਗੇ ਜ਼ੀਨ ਮਿਲੇ ਹੋਣ। ਇਕ ਪਰਿਵਾਰ 'ਚ ਹਰ ਇਕ ਵੱਖ-ਵੱਖ ਸੁਭਾ ਤੇ ਵਤੀਰੇ ਦੇ ਜੀਵ ਮਿਲਦੇ ਹਨ। ਹਾਲਾ ਕਿ ਸਾਰਿਆਂ ਤੇ ਜ਼ੀਨਜ਼ ਇਕੋ ਹੀ ਹੁੰਦੇ ਹਨ। ਟੈਕਸਿਸ, ਅਮਰੀਕਾ ਵਿੱਚ ਨੌਜਵਾਨ ਅਪਰਾਧੀਆਂ ਨੂੰ ਸੁਧਾਰ ਕੇ ਜ਼ੇਲਾਂ 'ਚੋ ਬਾਹਰ ਕੱਡਿਆ ਜਾਂਦਾ ਹੈ। ਭਾਵੇਂ ਸਾਰੇ ਦੇ ਸਾਰੇ ਚੰਗੇ ਨਾਗਰਿਕ ਨਹੀ ਰਹਿੰਦੇ ਹਨ। ਇੱਥੇ ਜਣਨ-ਤੱਤ ਦਾ ਕੋਈ ਸਵਾਲ ਹੀ ਨਹੀ।

ਕਈ ਵਾਰੀ ਕੋਈ ਖੁਰਾਕ ਹੀ ਖਾਸ ਕਰਕੇ ਬੱਚਿਆਂ ਨੂੰ ਹਾਈਪਰ-ਐਕਟਵ/ਟੈਨਸਿਵ ਬਣਾ ਦਿੰਦੀ ਹੈ। ਹੁਣ ਤਾਂ ਇਹ ਵੀ ਪਤਾ ਲੱਗ ਗਿਆ ਹੈ ਕਿ ਕਈ ਧਾਤਾਂ ਅਤੇ ਰਸਾਇਣਕਾਂ ਕਰਕੇ ਬਿਮਾਰੀਆਂ (ਮਨੋ-ਵਿਗਿਆਨਕ ਵੀ) ਹੋ ਜਾਂਦੀਆਂ ਹਨ।

ਇਨ੍ਹਾਂ ਦੀ ਘਾਟ ਨੂੰ ਪੂਰਾ ਕਰਨ ਨਾਲ ਹੱਟ ਜਾਂਦੀਆਂ ਹਨ। ਜਿਵੇ ਅਇਓਡੀਨ ਸਿਲੀਨੀਅਮ ਆਦਿ ਹਨ।

ਸੁਰਜੀਤ ਜੀ ਸਭ ਕੁਝ ਇੱਕਲੇ ਜ਼ੀਨਜ਼ ਨਾਲ ਹੀ ਬੰਨੀ ਜਾਂਦੇ ਹਨ। ਪਰ ਧਿਆਨ ਸਿੰਘ ਅਤੇ ਬਲਵੀਰ ਸਿੰਘ ਦੇ ਸਮੇਂ ਭਾਰਤ ਹਾਕੀ ਦਾ ਜੇਤੂ ਰਹਿੰਦਾ ਸੀ। ਹੁਣ ਕਿਉਂ ਨਹੀ ? ਕਿਉਂਕਿ ਦੁਨੀਆਂ ਦੇ ਦੂਜੇ ਮੁਲਕ ਵੀ ਤਕਨੀਕ ਆਦਿ ਸਿੱਖ ਗਏ ਹਨ, ਜ਼ੀਨ ਦਾ ਕੋਈ ਸੰਬੰਧ ਨਹੀਂ ਹੈ। ਪ੍ਰਚੀਨ ਭਾਰਤ ਸਾਇੰਸ ਤੇ ਅਗਾਂਹ-ਵੱਧੂ ਸਮਝ (ਚਾਰਵਾਕ) ਵਾਲਾ ਸੀ। ਪਰ ਹੁਣ ਉਹ ਜ਼ੀਨ ਕਿਥੇ ਹਏ ? ਇਸ ਜ਼ੀਨ ਥਿਊਰੀ ਦਾ ਭਾਂਡਾ 40 ਕੁ ਸਾਲ ਪਹਿਲਾਂ ਹੀ ਭੱਜ ਚੁੱਕਿਆ ਹੈ।

ਮੈਂ ਆਪਣਾ ਲੇਖ ਸਿਹਤਮੰਦ-ਸੋਚ ਵੀ ਭੇਜ ਰਿਹਾ ਹਾਂ। ਸੋ ਪਾਠਕ ਪੜ੍ਹਕੇ ਆਪਣੀ ਸਮਝ ਬਣਾ ਸਕਦੇ ਹਨ।

ਮੈਂ ਆਸ ਕਰਾਂਗਾ ਕਿ ਸੰਪਾਦਕੀ ਬੋਰਡ ਅੱਗੇ ਤੋਂ ਉਹ ਲੇਖ ਨਾ ਛਾਪਿਆ ਕਰਨ ਜਿਹੜੇ ਪਾਠਕਾਂ ਨੂੰ ਅਸ਼ਪਸ਼ਟਤਾ 'ਚ ਪਾ ਦੇਣ। ਤਰਕਸ਼ੀਲ ਪੇਪਰ ਤਰਕ ਦੀ ਸਮਝ ਵਾਲ ਹੈ ਨਾਕਿ ਤੁਕੇ-ਬਾਜੀ ਵਾਲੇ ਲੇਖਾਂ ਲਈ ਹੈ।

## ਛਿੱਕ

ਚਾਚਾ ਬਿਸ਼ਨ ਸਿੰਘ ਦਾ ਘਰ ਮੇਨ ਸੜਕ ਤੋਂ ਮੁੜਦੀ ਪਹਿਲੀ ਗਲੀ 'ਚ ਚੋਥੇ-ਪੰਜਵੇਂ ਨੰਬਰ ਤੇ ਸੀ।

ਚਾਚਾ ਬਿਸ਼ਨ ਸਿੰਘ ਪੱਕਾ ਵਹਿਮੀ ਬੰਦਾ ਸੀ। ਕਦੇ ਬਿੱਲੀ ਰਾਹ ਕੱਟ ਜਾਂਦੀ ਤਾਂ ਚਾਚਾ ਘਰ ਤੱਕ ਮੁੜ ਕੇ ਫਿਰ ਆਪਣੇ ਰਾਹ ਪੈਂਦਾ। ਕਦੇ ਪੈਰ ਅੜ੍ਹਕ ਜਾਂਦਾ ਤਾਂ ਝੱਟ ਖੜ੍ਹ ਕੇ ਜੁਤੀ ਝਾੜਦਾ। ਕਦੇ ਕੋਈ ਛਿੱਕ ਮਾਰ ਦਿੰਦਾ ਥਾਏਂ ਖੜ੍ਹ ਜਾਂਦਾ।

ਗੱਲੀ ਦੇ ਸ਼ਰਾਰਤੀ ਮੁੰਡੇ ਚਾਚੇ ਦੀ ਇਸ ਕਮਜ਼ੋਰੀ ਤੋਂ ਜਾਣੂ ਸਨ। ਉਹ ਕਈ ਵਾਰ ਚਾਚੇ ਨੂੰ ਆਉਂਦਾ-ਜਾਂਦਾ ਦੇਖਦੇ ਤਾਂ ਨੱਖ-ਕਾਨਾ ਨੱਕ 'ਚ ਪਾ ਕੇ ਛਿੱਕ ਮਾਰ ਦਿੰਦੇ ਜਾਂ ਉਝ ਹੀ 'ਆਹ ਛੀਂ' ਆਖ ਦਿੰਦੇ।

ਚਾਚਾ ਖਿਝ ਜਾਂਦਾ। ਉਨ੍ਹਾਂ ਨੂੰ ਮਾਰਨ ਨੂੰ ਪੈਂਦਾ। ਜੁਆਕ ਖਿੱਝੀ ਉਸ ਨੇ ਰੱਫੂ-ਚੱਕਰ ਹੋ ਜਾਂਦੇ।

ਇਕ ਦਿਨ ਚਾਚਾ ਘਰੋ ਨਿਕਲ ਕੇ ਸਾਇਕਲ ਤੇ ਚੜ੍ਹਿਆ ਹੀ ਸੀ ਕਿ ਗੁਆਢੀਆਂ ਦੇ ਮੁੰਡੇ ਨੇ ਜ਼ੋਰ ਦੀ ਛਿੱਕ ਮਾਰੀ। ਚਾਚੇ ਨੇ ਝੱਟ ਸਾਇਕਲ ਸਟੈਂਡ ਤੇ ਲਾਇਆ ਤੇ ਦਰਾਂ 'ਚ ਖੜੇ ਮੁੰਡੇ ਨੂੰ ਜਾ ਫੜਿਆ।
"ਕੀ ਗੱਲ ਓਏ ਪਿਉ ਦੇ ਪੁੱਤਾ। ਤੈਨੂੰ ਹੋਰ ਕੋਈ ਕੰਮ ਨੀ।"
"ਕੀ ਹੋਇਆ ਚਾਚਾ। ਮੈਂ ਤਾਂ ਤੈਨੂੰ ਕੁਝ ਨੀ ਕਿਹਾ।"
ਮੁੰਡਾ ਡਰਦਾ ਡਰਦਾ ਬੋਲਿਆ।

"ਇਕ ਤਾਂ ਬੇ-ਵਕਤ ਛਿੱਕ ਮਾਰੀ———————ਉਤੋਂ ਕਹਿੰਦਾ ਮੈਂ ਤਾਂ ਕੁਝ ਨੀ ਕਿਹਾ।" ਚਾਚੇ ਨੇ ਹੋ ਤਿੰਨ ਥਪੜ ਜੜ ਦਿੱਤੇ "ਐਂ ਨੀ ਦੇਖਦੇ ਬਈ ਬੰਦਾ ਕੋਈ ਕੰਮ ਚਲਿਐ। —ਰਾਹ 'ਚ ਕੋਈ ਉਨ੍ਹੀ-ਇਕੀ ਹੋਜੂ। ਜਾਂ ਕੰਮ ਹੀ ਨਾ ਹੋਵੇ। ਗਈ ਨਾ ਬੰਦੇ ਦੀ ਮਿਹਨਤ ਬੇਕਾਰ—— ਪਰ ਥੋਨੂੰ ਕੀ—— ਤੁਸੀ ਤਾਂ ਸਾਲੇ———" ਆਖਕੇ ਜਾਂਦੇ ਨੇ ਇਕ-ਦੋ ਹੋਰ ਟੱਕਾ ਦਿੱਤੀਆਂ।

"ਪਰ ਚਾਚਾ ! ਮੈਨੂੰ ਤਾ ਛਿੱਕਾਂ ਲੱਗੀਆਂ ਨੇ।" "ਸਾਲਾ ਛਿੱਕਾਂ ਦਾ——" ਚਾਚੇ ਨੇ ਇਕ ਹੋਰ ਟੱਕਾ ਦਿੱਤੀ
ਮੁੰਡਾ ਡੁਸਕਣ ਲੱਗ ਗਿਆ।

ਸਾਇਕਲ ਤੇ ਚੜਿਆ ਜਾਂਦਾ ਚਾਚਾ ਸਗਾਤਾਰ ਬੁੜ-ਬੁੜ ਕਰੀ ਜਾ ਰਿਹਾ ਸੀ। ਉਸ ਦਾ ਧਿਆਨ ਮੁੰਡੇ ਵੱਲ ਹੀ ਸੀ। ਸਾਇਕਲ ਚਲਾਉਂਦਾ ਚਾਚਾ ਵਾਰ ਵਾਰ ਪਿਛੇ ਮੁੜ ਕੇ ਮੁੰਡੇ ਵੱਲ ਦੇਖ ਰਿਹਾ ਸੀ।

ਮੁੰਡੇ ਵੱਲ ਪਿਛੇ ਦੇਖਦਾ ਜਾਂਦਾ ਚਾਚਾ ਜਿਉਂ ਹੀ ਮੇਨ-ਸੜਕ ਤੇ ਚੜਿਆ। ਇਕ ਤੇਜ ਰਫਤਾਰ ਟਰੱਕ ਚਾਚੇ ਨੂੰ ਦਰੜ ਗਿਆ।

ਇਸ ਵਿਚਾਰੇ ਨੂੰ ਕਿਸੇ ਦੇ ਆਉਣ ਦਾ ਕੀ ਪਤਾ ?
ਰੋਟੀ ਲਈ ਕਾਂ-ਕਾਂ ਕਰ ਰਿਹਾ ਹੈ ਇਹ ਕਾਂਗ।
ਖੜੋਤੇ ਪਾਣੀਆਂ ਦੀ ਗੱਲ ਵੀ, ਕੁਈ ਗੱਲ ਹੈ ਯਾਰਾ,
ਕਰੋ ਜੇ ਕਰਨੀਆਂ ਨੇ ਹੁਣ ਤਾਂ ਤੁਫਾਨਾਂ ਦੀਆਂ ਗੱਲਾਂ।
ਜਿਨ੍ਹਾਂ ਨੂੰ ਸੁਣਕੇ ਦਿਲ ਅੰਦਰ, ਅਨੌਖਾ ਜੋਸ਼ ਅੰਗੜਾਵੇ,
ਕਰੇ ਤਬਦੀਲੀ, ਯੁਗ-ਗਰਦੀ ਤੇ ਸੰਗਰਾਮਾਂ ਦੀਆਂ ਗੱਲਾਂ।



## ਧਰਮਵਾਦ

ਤਸਲੀਮਾ ਨਸਰੀਨ

ਜਿਸ ਦਿਨ ਵਿਨਾਸ਼ ਹੋਵੇਗਾ ਧਰਮਵਾਦੀਆਂ ਦਾ
ਮੁੜਾਂਗੀ ਮੈਂ ਬ੍ਰਹਮਪੁੱਤਰ ਦੇ ਕਿਨਾਰੇ ਉਸ ਦਿਨ
ਇਸ ਤੋਂ ਪਹਿਲਾਂ ਉਂਗਲ ਵੀ ਨਹੀਂ ਡੋਬਾਂਗੀ
ਉਸ ਗੰਧਲੇ ਪਾਣੀ ਵਿਚ।
ਧਰਮਵਾਦੀ ਲੋਕ ਸਮੇਟ ਲੈਣਗੇ ਜਿਸ ਦਿਨ ਆਪਣਾ ਕਾਰੋਬਾਰ ਉਸ ਦਿਨ
ਮੁੜਾਂਗੀ ਘਰ
ਇਸ ਤੋਂ ਪਹਿਲਾਂ ਮੈਂ ਹਨੇਰੇ ਜੰਗਲਾਂ ਨੂੰ ਛੱਡ ਕੇ
ਕਿਤੇ ਨਹੀ ਜਾਵਾਂਗੀ
ਉਸ ਦਿਨ ਮੈਂ ਵਰਾਂਡੇ ਵਿੱਚ ਬੜੀ ਤਸੱਲੀ ਨਾਲ
ਕੁਰਸੀ ਤੇ ਪੈਰ ਲਮਕਾ ਕੇ ਚੜ੍ਹਦਾ ਸੂਰਜ ਵੇਖਾਂਗੀ
ਉਚੀ ਸੁਰ 'ਚ ਗਾਵਾਂਗੀ ਉਸ ਦਿਨ
ਦੋਸਤ ਦੇ ਘਰ ਘੁੰਮਣ ਜਾਵਾਂਗੀ
ਉਸ ਦਿਨ ਅਜੇਹਾ ਵੀ ਹੋ ਸਕਦਾ ਹੈ ਕਿ
ਕਿਸੇ ਨੂੰ ਜੀਅ ਭਰ ਕੇ ਪਿਆਰ ਕਰਾਂ
ਧਰਮਵਾਦੀਆਂ ਦੇ ਵਿਨਾਸ਼ ਤੋਂ ਪਹਿਲਾਂ
ਜੇਕਰ ਮੈਂ ਹੱਸਣਾ ਵੀ ਚਾਹਾਂ ਉਹ ਹੋਵੇਗਾ ਬਣਾਉਟੀ ਹਾਸਾ
ਜੇਕਰ ਮੈਂ ਗਾਉਣਾ ਚਾਹਾਂ
ਤਾਂ ਮੇਰੇ ਗਲੇ ਚੋਂ ਕੋਈ ਸੁਰ ਨਾ ਨਿਕਲੇਗਾ
ਮਿੱਟੀ ਵਿਚ ਜ਼ਹਿਰ ਦਾ ਬੀਅ ਬੀਜਣ ਤੇ
ਉਸ ਮਿੱਟੀ 'ਚੋਂ ਜ਼ਹਿਰੀਲਾ ਬ੍ਰਿਛ ਹੀ ਤਾਂ ਉਗੇਗਾ
ਡਾਲੀਆਂ, ਪੱਤੇ ਅਤੇ ਫੁੱਲ ਕੱਟਣ ਨਾਲ ਤਾਂ
ਜ਼ਹਿਰ ਦੂਰ ਨਹੀ ਹੋਵੇਗਾ
ਪੁੱਟ ਦੇਣੀ ਪੈਂਦੀ ਹੈ ਜੜ੍ਹ
ਧਰਮ ਅੱਜ ਆਪਣੀਆਂ ਸ਼ਾਖਾਵਾਂ ਫੈਲਾ ਰਿਹਾ ਹੈ ਸਾਰੇ ਦੇਸ਼ ਵਿੱਚ
ਵੱਧ ਰਹੀ ਹੈ ਲੋਕਾਂ 'ਚ ਅਫੀਮਖੋਰੀ
ਇਸ ਮਹਾਂਮਾਰੀ ਨੂੰ ਕੌਣ ਰੋਕੇਗਾ
ਮੈਂ ? ਤੁਸੀ ? ਜਾਂ ਉਹ ਲੋਕ ?
ਅਜੇਹਾ ਵੀ ਹੋ ਸਕਦਾ ਹੈ ਕਿ ਸਭ ਤੋਂ ਪਹਿਲਾਂ
ਤਸੀ, ਤੁਸੀ ਅਤੇ ਉਹ ਸਭ ਮਿਲਕੇ 'ਕੱਠੇ ਹੋਈਏ
ਅਤੇ ਫੇਰ ਪੱਥਰਾਂ ਨੂੰ ਹਟਾਈਏ——
ਅਨੁਵਾਦ : ਡਾ. ਸੁਭਾਸ਼ ਪਰੀਹਾਰ .

## ਰੱਬ

ਅਮਨ ਪਾਲ ਸਾਰਾ (ਕਨੇਡਾ)

ਰੱਬ ਹਰ ਜਗ੍ਹਾ ਮੌਜੂਦ ਹੈ
ਮੈਨੂੰ ਦੱਸਿਆ ਧਰਮ ਦੇ ਅਧਿਆਪਕ ਨੇ
ਪਰ ਜਦੋਂ ਮੈਂ
ਬੰਗਲਾ ਦੇਸ਼ ਦੇ ਹੜ੍ਹਾਂ ਵਿੱਚ ਰੁੜ੍ਹਦੇ ਜਾਂਦੇ
ਮਿਲਬਰਟ ਤੂਫਾਨ ਦੇ ਵੇਗ ਨਾਲ ਮਰਦੇ ਜਾਂਦੇ
ਆਰਮੀਨੀਆਂ ਦੇ ਖੰਡਰਾਂ ਹੇਠ ਦੱਬਦੇ ਜਾਂਦੇ
ਇਨਸਾਨਾਂ ਦੀਆਂ ਕੁਰਲਾਹਟਾਂ ਸੁਣਦਾ ਹਾਂ
ਤਾਂ ਸੋਚਦਾ ਹਾਂ।
ਕੀ ਰੱਬ ਸਚਮੁੱਚ ਹੀ ਸਰਬ-ਵਿਅਪਕ ਹੈ ?
ਮੈਂ ਸੁਣਿਆ ਰੱਬ ਦਇਆਵਾਨ ਹੈ
ਪਰ ਜਦੋਂ ਮੈਂ
ਬੈਵਰਲੀ ਹਿਲਜ਼ ਦੇ ਆਲੀਸ਼ਾਂਨ ਬੰਗਲਿਆਂ ਵੱਲ
ਤੇ ਬੰਬਈ ਨਗਰ-ਨਿਗਮ ਦੇ
ਦੈਂਤਨੁਮਾ ਬੁਲਡੋਜ਼ਰਾਂ ਦੇ ਜਬਾੜ੍ਹਿਆਂ ਹੇਠ
ਚਕਨਾਚੂਰ ਹੋ ਰਹੀਆਂ ਝੁੱਘੀਆਂ ਵੱਲ ਦੇਖਦਾ ਹਾਂ
ਤਾਂ ਸੋਚਦਾ ਹਾਂ
ਕਿ ਐਸ਼ੋ-ਅਰਾਮ ਦੀ ਵੰਡ ਕਰਨ ਵੇਲੇ
ਰੱਬ ਸਚਮੁੱਚ ਹੀ ਬੇ-ਈਮਾਨ ਹੈ।
ਪਰਚਾਰਿਕ ਕਹਿੰਦੇ ਨੇ
ਰੱਬ ਸਰਬ-ਸ਼ਕਤੀਮਾਨ ਹੈ
ਪਰ ਜਦੋਂ ਮੈਂ
ਅਮਰੀਕਾ ਦੇ ਵਾਟ-ਲੌਸ ਕਲਿਨਿਕਾਂ
ਤੇ ਫਿੱਟਨੈਸ ਸੈਂਟਰਾਂ ਦੇ ਇਰਦ-ਗਿਰਦ
ਪੀਲੇ ਤੇ ਗੁਲਾਬੀ ਰੰਗ ਦੇ ਰਲਗੱਡ ਜਿਹੇ
ਗੋਲ ਮਟੋਲ ਤੇ ਥੁਲਥੁਲ ਕਰਦੇ
ਕਿਸਮ ਲੈ ਕੇ ਤੁਰੇ ਫਿਰਦੇ ਪ੍ਰਾਣੀਆਂ ਵੱਲ
ਤੇ ਇਥੋਪੀਆ ਤੇ ਸੁਡਾਨ ਵਿੱਚ
ਹੱਡੀਆਂ ਦੇ ਪਿੰਜਰ
ਜੋ ਬਾਰੀਕ ਲਾਖੇ ਰੰਗ ਦੀ
ਮਾਸਨੁਮਾਂ ਚੀਜ਼ ਨਾਲ ਢੱਕੇ ਹੋਣ ਦਾ ਭੁਲੇਖਾ ਪਾਉਂਦੇ
ਸਿਰ ਨਾਂ ਦੀ ਚੀਜ਼
ਜੋ ਮੇਰੇ ਵੱਲ ਦੇਖਦੀਆਂ
ਤੇ ਆਰ ਪਾਰ ਹੋ ਜਾਂਦੀਆਂ
ਮੇਰਾ ਵਿਨ੍ਹਿਆ ਹੋਇਆ ਦਿਲ ਪੁੱਛਦਾ ਹੈ
ਕਿਧਰ ਸੁੱਤਾ ਪਿਆ
ਇਹਨਾਂ ਦਾ ਭਗਵਾਨ ਹੈ ?
ਲੋਕ ਕਹਿੰਦੇ ਕਿ ਰੱਬ ਮਰਮ-ਹਸਤੀ ਹੈ
ਆਪਣੀ ਨਸਲ ਆਪ ਮੁਕਾਉਣ ਵਾਲੇ
ਡਾਇਨਾਸੋਰ ਦਾ ਪਹਾੜਨੁਮਾਂ ਢਾਂਚਾ
ਮੇਰੀਆਂ ਅੱਖਾਂ ਸਾਹਮਣੇ ਘੁੰਮ ਜਾਂਦਾ ਹੈ
ਤੇ ਨਾਲ ਹੀ
ਹੀਰੋਸ਼ੀਮਾਂ ਤੇ ਨਾਮਾਸਕੀ ਦੇ
ਐਟਮੀ ਧੂੰਏ ਦਾ ਗੁਬਾਰ
ਜ਼ਿਹਨ ਮੇਰੇ ਨੂੰ ਸੁੰਨ ਕਰ ਦਿੰਦਾ ਹੈ
ਫਿਰ ਐਫ-ਸਿਕਸਟੀਨ
ਨਿਊਕਲੀਅਰ ਸਬ-ਪਰੀਨ
ਤੇ ਅਣਗਿਣਤ ਮਿਜ਼ਾਈਲਾਂ ਦੀ ਗੜਗੜਾਹਟ
ਮੈਨੂੰ ਵਾਯੂ ਮੰਡਲ ਵਿੱਚ ਵਗਾਹ ਮਾਰਦੀ ਹੈ
ਹੇਡਾਂ ਧਰਤੀ ਉਪਰ ਨਜ਼ਰ ਪੈਂਦੇ ਹੀ
ਮੈਂ ਬੁੜਬੁੜਾਉਂਦਾ ਹਾਂ
ਬਹੁਤ ਜਲਦ ਉਜੜਨ ਵਾਲੀ ਇਹ ਬਸਤੀ ਹੈ
ਰੱਬ ਪਰਮ-ਹਸਤੀ ਹੈ।



ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਨੂੰ ਸਨਮਾਨਤ ਕਰਦੇ ਸਮੇਂ ਸ਼੍ਰੀ ਸੁੰਦਰ ਲਾਲ ਬਹੁਗੁਣਾ, ਸ਼੍ਰੀ ਸੋਮ ਪਾਲ ਡੀ.ਸੀ., ਜਲੰਧਰ, ਲਖਵੀਰ ਸਿੰਘ (ਪ੍ਰਧਾਨ ਪਹਿਲ), ਸੁਸਾਇਟੀ ਦੇ ਜ. ਸਕੱਤਰ ਜਸਵੰਤ ਜੀਰਖ ਅਤੇ ਸੰਪਾਦਕੀ ਮੈਂਬਰ ਸੁਖਦੇਵ ਫਗਵਾੜਾ ਨੂੰ ਸਨਮਾਨ ਚਿੰਨ੍ਹ ਦਿੰਦੇ ਹੋਏ।



ਤਰਕਸ਼ੀਲ ਮੈਗਜੀਨ ਦੇ ਸੰਪਾਦਕ ਡਾ. ਰਜਿੰਦਰਪਾਲ ਪਾਕਸਤਾਨੀ ਸ਼ਾਇਰ ਅਫਜਲ ਸਾਹਿਰ ਨਾਲ ਮੁਲਾਕਾਤ ਸਮੇਂ ਪੰਜਾਬੀ ਦੀ ਪ੍ਰਸਿਧ ਲੇਖਿਕਾ ਡਾ. ਦਲੀਪ ਕੌਰ ਟਿਵਾਣਾ ਨਾਲ

ਤਰਕਸ਼ੀਲ ਸੁਸਾਇਟੀ ਦੇ ਲੁਧਿਆਣਾ ਜੋਨ ਪ੍ਰਧਾਨ ਮਾ. ਭਜਨ ਸਿੰਘ ਦੀ ਬੇਟੀ ਸੰਦੀਪ ਦੀ ਸ਼ਾਦੀ ਸਮੇਂ ਨਵੀਂ ਪਿਰਤ ਪਾਕੇ ਕੰਬਲਾਂ/ਮੁੰਦੀਆਂ ਦੀ ਥਾਂ ਤੇਂ ਸ਼ਹੀਦ ਭਗਤ ਸਿੰਘ ਦੀ ਤਸਵੀਰ ਭੇਂਟ ਕਰਕੇ ਵਿਆਹ ਸਮੇਂ ਮਿਲਣੀ ਦੀ ਰਸਮ ਕਰਦੇ ਹੋਏ ਲੜਕੇ ਅਤੇ ਲੜਕੀ ਦੇ ਪਿਤਾ ਤੇ ਹੋਰ ਸਾਕ ਸੰਬੰਧੀ

If undelivered please retutn to :

**TARKSHEEL**

Near Bus Stand,
Ludhiana

**BOOK POST**
**(Printed Matter)**

To.............................................................
...................................................................
...................................................................
...................................................................